# ਸੰਪੂਰਨ ਸਿੱਖੀ ਸਰੂਪ



## ਗਿਆਨੀ ਸੰਤ ਸਿੰਘ ਜੀ ਮਸਕੀਨ

### ਦੇ ਚੋਣਵੇਂ ਲੈਕਚਰ

ਸੰਪਾਦਕ: ਹਰਜੀਤ ਸਿੰਘ



੧ਓ ਸਤਿਗੁਰ ਪ੍ਰਸਾਦਿ ॥



# ਸੰਪੂਰਨ ਸਿੱਖੀ ਸਰੂਪ

'ਪੰਥ ਰਤਨ'
ਗਿਆਨੀ ਸੰਤ ਸਿੰਘ ਜੀ ਮਸਕੀਨ



ਸੰਪਾਦਕ : ਹਰਜੀਤ ਸਿੰਘ



ਪ੍ਰਕਾਸ਼ਕ-
ਭਾ: ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ।

ਸੰਪੂਰਨ ਸਿੱਖੀ ਸਰੂਪ (Sampooran Sikhi Saroop)
by
'Panth Rattan' Giani Sant Singh ji Maskin

ISBN : 978-93-80323-96-1



ਪਹਿਲੀ ਵਾਰ 2010

ਭੇਟਾ : 100/-



ਪ੍ਰਕਾਸ਼ਕ: ਭਾ. ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।
ਫ਼ੋਨ : 91-183-2542346, 2547974, 5011003
ਫੈਕਸ : 91-183-5017488
E-Mail : csjssales@hotmail.com csjspurchase@yahoo.com
csjsexports@vsnl.com
Visit our Website : www.csjs.com

Printed & Bound in India

ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫ਼ੋਨ : 2705003

ਇਹ ਪੁਸਤਕ ਉਨ੍ਹਾਂ ਆਤਮਾਵਾਂ ਨੂੰ ਸਮਰਪਿਤ ਹੈ
ਜੋ ਸੰਪੂਰਨ ਸਿੱਖੀ ਸਰੂਪ ਵਿਚ ਜੀਵਨ ਜੀ ਕੇ
ਸੰਸਾਰਿਕ ਯਾਤਰਾ ਸਫਲ ਕਰ ਰਹੀਆਂ ਹਨ।

# ਤਤਕਰਾ





***

# ਦੋ ਸ਼ਬਦ

ਇਹ ਪੁਸਤਕ ਲਿਖਣ ਤੋਂ ਪਹਿਲਾਂ ਜੋ ਅਰਦਾਸ ਕਰਨ ਉਪਰੰਤ ਹੁਕਮਨਾਮਾ ਆਇਆ ਉਸ ਦੀਆਂ ਪਹਿਲੀਆਂ ਦੋ ਪੰਗਤੀਆਂ :-

ਵਡਹੰਸੁ ਮਹਲਾ ੩ ॥
***ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ ॥***
***ਲਾਹਾ ਲਾਭੁ ਹਰਿ ਭਗਤਿ ਹੈ ਗੁਣ ਮਹਿ ਗੁਣੀ ਸਮਾਈ ਰਾਮ ॥***
(ਸ੍ਰੀ ਗੁ.ਗ੍ਰੰ.ਸਾ.ਜੀ. ਅੰਗ ੫੬੯)

ਸੰਪੂਰਨ ਸਿੱਖੀ ਸਰੂਪ ਵਿਚ ਜਿਉਣਾ ਕਿਸੇ ਵਿਰਲੇ ਗੁਰਸਿਖ ਦੇ ਹਿੱਸੇ ਆਇਆ ਹੈ। ਜਿੱਥੇ ਸੰਪੂਰਨ ਸਿੱਖੀ ਸਰੂਪ ਹੈ, ਓਥੇ ਸਮ-ਦਰਿਸ਼ਟੀ ਹੈ। ਜਿੱਥੇ ਸੰਪੂਰਨ ਸਿੱਖੀ ਸਰੂਪ ਹੈ, ਓਥੇ ਬੋਲਾਂ ਵਿਚ ਮਿਠਾਸ ਹੈ। ਜਿੱਥੇ ਸੰਪੂਰਨ ਸਿੱਖੀ ਸਰੂਪ ਹੈ, ਓਥੇ ਨੇਤਰਾਂ ਵਿਚ ਅਨੋਖੀ ਖ਼ੁਮਾਰੀ ਹੈ। ਜਿੱਥੇ ਸੰਪੂਰਨ ਸਿੱਖੀ ਸਰੂਪ ਹੈ, ਓਥੇ ਆਪਣੇ ਆਪ ਨੂੰ ਧਰਮ ਤੋਂ ਕੁਰਬਾਨ ਕਰਨ ਦਾ ਜਜ਼ਬਾ ਹੈ। ਸੰਪੂਰਨ ਸਿੱਖੀ ਸਰੂਪ ਦੀ ਸੰਪੂਰਨਤਾਈ, ਦਸ ਗੁਰੂ ਸਾਹਿਬਾਨ ਜੀ ਨੇ ਕੀਤੀ। ਸੰਪੂਰਨ ਹੋਣ ਤੇ ਕਲਗੀਧਰ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਕਿਹਾ, **"ਖ਼ਾਲਸਾ ਮੇਰੋ ਰੂਪ ਹੈ ਖ਼ਾਸ॥"** ਜਿਸ ਮਨੁੱਖ ਨੂੰ ਗੁਰੂ ਆਤਮਿਕ ਜੀਵਨ ਦੀ ਸੂਝ ਸਮਝ ਬਖ਼ਸ਼ ਦਿੰਦਾ ਹੈ, ਉਹਦੇ ਹਿਰਦੇ ਵਿਚ ਪਰਮਾਤਮਾ ਦੀ ਦਇਆਲਤਾ ਦਾ ਸਦਕਾ ਸਦਾ ਸਿਫ਼ਤੋ-ਸਾਲਾਹ ਦੇ ਵਡਮੁੱਲੇ ਰਤਨਾਂ ਦਾ ਵਪਾਰ ਹੁੰਦਾ ਰਹਿੰਦਾ ਹੈ। ਐਸੇ ਵਪਾਰੀ ਦੀ ਲੀਨਤਾ ਗੁਣਾਂ ਦੇ ਸਾਗਰ ਮਾਲਕ-ਪ੍ਰਭੂ ਵਿਚ ਹੋ ਜਾਂਦੀ ਹੈ।

ਸਤਿਕਾਰ ਯੋਗ 'ਮਸਕੀਨ' ਜੀ ਨੇ ਸੰਪੂਰਨ ਸਿੱਖੀ ਸਰੂਪ ਦੇ ਵਿਸ਼ੇ ਤੇ ਖ਼ਾਸ ਤੌਰ ਤੇ ਰੋਸ਼ਨੀ ਪਾਈ ਹੈ। 'ਮਸਕੀਨ' ਜੀ ਜਿਨ੍ਹਾਂ ਦਾ ਹਮੇਸ਼ਾ ਇਹ ਯਤਨ ਰਿਹਾ ਕਿ ਜੋ ਕੁਝ ਭੀ ਪ੍ਰਭੂ ਨੇ ਉਹਨਾਂ ਨੂੰ ਦਿੱਤਾ ਉਹ ਕਿਸੇ ਨਾ ਕਿਸੇ ਤਰੀਕੇ ਨਾਲ ਚਾਹੇ ਕਥਾ ਵਿਚ ਬੋਲਾਂ ਦੇ ਰਾਹੀਂ ਯਾ ਲਿਖਤੀ ਰੂਪ ਵਿਚ, ਇਸ ਜਗਤ ਦੇ ਜੀਵਾਂ ਦੀ ਹਿਰਦੇ ਰੂਪੀ ਝੋਲੀ ਵਿਚ ਪੈ ਜਾਏ। ਇਹ ਉਹਨਾਂ ਦੀ ਦਿੱਤੀ ਹੋਈ ਅਸੀਸ ਦਾ ਹੀ ਸਦਕਾ ਹੈ ਕਿ ਗੁਰੂ ਆਪ ਸਹਾਇਕ ਹੋ ਕੇ ਇਸ ਕਾਰਜ ਨੂੰ ਕਰਵਾ ਰਿਹਾ ਹੈ।

ਗੁਰੂ ਦੀ ਮਹਿਮਾ ਤੇ ਅਗਾਧ ਬੋਧ ਹੈ, ਉਸ ਦੇ ਵਰੋਸਾਏ ਹੋਏ 'ਮਸਕੀਨ' ਜੀ ਦੇ ਗੁਰਮਤਿ ਦੀ ਗਹਿਰਾਈ ਦੇ ਬੋਲਾਂ ਨੂੰ ਸਮਝ ਕੇ ਸਹੀ ਰੂਪ ਵਿਚ ਲਿਖਣ ਵਿਚ ਅਨੇਕਾਂ ਤਰੁੱਟੀਆਂ ਰਹਿ ਗਈਆਂ ਹੋਣਗੀਆਂ, ਆਸ ਹੈ ਪਾਠਕ ਜਨ ਖਿਮਾਂ ਕਰਨਗੇ। ਜਿਹੜੇ ਪਾਠਕ ਟੈਲੀਫੋਨਾਂ ਰਾਹੀਂ ਦਾਸ ਦਾ ਮਾਰਗ ਦਰਸ਼ਨ ਕਰਦੇ ਰਹਿੰਦੇ ਹਨ, ਦਾਸ ਉਹਨਾਂ

ਦਾ ਖ਼ਾਸ ਤੌਰ ਤੇ ਧੰਨਵਾਦੀ ਹੈ। ਆਸ ਹੈ ਇਹ ਪੁਸਤਕ ਵੀ ਪਾਠਕਾਂ ਲਈ ਬਹੁਤ ਲਾਭਕਾਰੀ ਹੋਵੇਗੀ।

ਦਾਸ ਆਪਣੇ ਪਰਮ ਮਿੱਤਰ ਸਰਦਾਰ ਜਸਵੰਤ ਸਿੰਘ ਜੀ ਦਾ ਵੀ ਰਿਣੀ ਹੈ, ਜਿਨ੍ਹਾਂ ਨੇ ਇਸ ਪੁਸਤਕ ਦੀ ਲਗਾਂ-ਮਾਤਰਾਂ ਕਰਕੇ ਸੁਧਾਈ ਕੀਤੀ ਹੈ, ਸਹਿਯੋਗ ਦਿੱਤਾ ਹੈ ਅਤੇ ਇਸ ਦੇ ਨਾਲ-ਨਾਲ ਮਸਕੀਨ ਜੀ ਦੀਆਂ ਪੰਜਾਬੀ ਲਿਖਤ ਪੁਸਤਕਾਂ ਦਾ ਅੰਗਰੇਜ਼ੀ ਵਿਚ ਅਨੁਵਾਦ ਕਰਨ ਵਿਚ ਪੂਰੀ ਮਦਦ ਕਰ ਰਹੇ ਹਨ। ਸਾਡਾ ਸਾਰਿਆਂ ਦਾ ਬਸ ਇਕੋ ਹੀ ਮਕਸਦ ਹੈ ਕਿਸੇ ਤਰ੍ਹਾਂ ਗਿਆਨੀ ਸੰਤ ਸਿੰਘ ਜੀ 'ਮਸਕੀਨ' ਜੀ ਦੇ ਬੋਲ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਵਿਚ ਦੇਸ ਦਿਸਾਂਤਰ ਤਕ ਪੁਜ ਜਾਣ। ਉਹ ਆਪਣੇ ਜੀਵਨ ਵਿਚ ਕੋਸ਼ਿਸ਼ ਕਰਦੇ ਰਹੇ ਕਿ ਕੋਈ ਜਗ੍ਹਾ ਐਸੀ ਨਾ ਰਹਿ ਜਾਏ ਜਿੱਥੇ ਜਗਤ ਗੁਰੂ ਬਾਬੇ ਨਾਨਕ ਸਾਹਿਬ ਜੀ ਦਾ ਸੰਦੇਸ਼, ਉਪਦੇਸ਼ ਨਾ ਪੁਜ ਜਾਏ। ਏਸੇ ਲਈ ਤਾਂ ਉਹਨਾਂ ਨੇ ਸੰਸਾਰ ਭਰ ਦੇ ਦੇਸ਼ਾਂ ਦਾ ਭਰਮਣ ਕੀਤਾ।


ਦਾਸ

**ਹਰਜੀਤ ਸਿੰਘ**

ਸੰਪਾਦਕ

E Mail I.D. harjitsingh41@yahoo.co.in

ਫ਼ੋਨ ਨੰ: 011-22514492, ਮੋਬਾਈਲ: 9810878595

ਸੰਪੂਰਨ ਸਿੱਖੀ ਸਰੂਪ

# ਸਭ ਧਰਮਾਂ ਦਾ ਮੂਲ ਸਿਧਾਂਤ ਅਤੇ ਗੁਰੂ ਨਾਨਕ ਦੇਵ ਜੀ ਤੇ ਗੁਰੂ ਅੰਗਦ ਦੇਵ ਜੀ

ੴ

*ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥*

*ਤਿਨ ਬੇਦੀਅਨ ਕੀ ਕੁਲ ਬਿਖੈ ਪ੍ਰਗਟੇ ਨਾਨਕ ਰਾਇ॥*
*ਸਭ ਸਿਖਨ ਕੋ ਸੁਖ ਦਏ ਜਹ ਤਹ ਭਏ ਸਹਾਇ॥੪॥*

(ਦਸਮ ਗ੍ਰੰਥ, ਅੰਗ ੫੩)



ਰੂਏ ਜ਼ਮੀਨ ਤੇ ਭਾਰਤ ਦੇਸ ਇਕ ਐਸਾ ਦੇਸ ਹੈ ਜਿਸ ਦੀਆਂ ਜੜ੍ਹਾਂ ਵਿਚ ਧਰਮ ਹੈ। ਜੀਵਨ ਚਾਹੇ ਸਮਾਜਿਕ ਹੋਵੇ ਚਾਹੇ ਰਾਜਨੀਤਕ ਹੋਵੇ, ਚਾਹੇ ਆਰਥਿਕ ਹੈ ਯਾ ਕਾਰੋਬਾਰੀ, ਬੁਨਿਆਦ ਦੇ ਵਿਚ ਧਰਮ ਹੈ। ਧਰਮ ਦੀ ਪਿਆਸ ਭਾਰਤ ਵਾਸੀਆਂ ਦੇ ਪ੍ਰਾਣਾਂ ਵਿਚ ਹੈ। ਧਰਮ ਦੀ ਚਾਹਤ, ਧਰਮ ਦੀ ਮੰਗ ਜੀਵਨ ਦਾ ਸਾਰ ਹੈ, ਜੀਵਨ ਦੀ ਬੁਨਿਆਦ ਹੈ। ਇਹੀ ਕਾਰਨ ਹੈ ਸਾਰੀ ਦੁਨੀਆਂ ਵਿਚ ਇਸ ਦੇਸ ਨੂੰ ਧਾਰਮਿਕ ਦੇਸ ਕਰਕੇ ਜਾਣਿਆਂ ਜਾਂਦਾ ਹੈ। ਬਹੁਤ ਸਾਰੇ ਯੂਰਪੀ ਦੇਸਾਂ ਨੇ ਜਿੱਥੇ ਵਿਗਿਆਨ ਦੇ ਬੜੇ ਬੜੇ ਤਜਰਬੇ ਕੀਤੇ ਨੇ ਔਰ ਨਵੀਆਂ ਨਵੀਆਂ ਖੋਜਾਂ ਉਹਨਾਂ ਨੇ ਜਗਤ ਦੇ ਸਾਹਮਣੇ ਰੱਖੀਆਂ ਨੇ। ਇਸੇ ਤਰ੍ਹਾਂ ਭਾਰਤ ਵਿਚ ਰਿਸ਼ੀ ਮੁਨੀ ਅਵਤਾਰਾਂ ਨੇ ਧਰਮ ਦੇ ਨਵੇਂ ਤੋਂ ਨਵੇਂ ਤਜਰਬੇ ਕੀਤੇ ਨੇ ਔਰ ਧਰਮ ਦੇ ਨਵੇਂ ਤੋਂ ਨਵੇਂ ਅਨੁਭਵ ਉਹਨਾਂ ਨੇ ਮਨੁੱਖਤਾ ਦੀ ਝੋਲੀ ਵਿਚ ਪਾਏ ਤਾਂਕਿ ਮਨੁੱਖ ਧਰਮ ਦੀ ਪਿਆਸ ਨੂੰ ਬੁਝਾ ਸਕੇ ਔਰ ਪ੍ਰਭੂ ਨਾਲ ਜੁੜ ਕੇ ਆਪਣੇ ਜੀਵਨ ਨੂੰ ਮੁਕੰਮਲ ਕਰ ਸਕੇ ਔਰ ਜੀਵਨ ਦੇ ਲਕਸ਼ ਨੂੰ ਪ੍ਰਾਪਤ ਕਰ ਸਕੇ।

ਇਹਨਾਂ ਤਜਰਬਿਆਂ ਵਿਚੋਂ ਗ਼ਾਲਬਨ ਪੰਜ ਹਜ਼ਾਰ ਸਾਲ ਪੁਰਾਣਾ ਧਰਮ ਸਨਾਤਨ ਮੱਤ, ਉਸ ਦੇ ਰਿਸ਼ੀ ਮੁਨੀਆਂ ਨੇ ਐਲਾਨੀਆਂ ਕਿਹਾ, "ਗਿਆਨ ਹੀ ਭਗਵਾਨ ਹੈ"। ਇਸ ਨੂੰ ਇਸ ਤਰ੍ਹਾਂ ਬਿਆਨ ਕੀਤਾ ਜਾ ਸਕਦਾ ਹੈ, ਪਰਕਾਸ਼ ਹੀ ਸੂਰਜ ਹੈ, ਸੂਰਜ ਹੀ ਪਰਕਾਸ਼ ਹੈ, ਚਾਨਣ ਹੀ ਸੂਰਜ ਹੈ, ਸੂਰਜ ਹੀ ਚਾਨਣਾ ਹੈ, ਗਿਆਨ ਹੀ

ਪਰਮਾਤਮਾ ਹੈ, ਪਰਮਾਤਮਾ ਹੀ ਗਿਆਨ ਹੈ, ਗਿਆਨ ਹੀ ਭਗਵਾਨ ਹੈ। ਇਸ ਵਾਸਤੇ ਇਸ ਦੇਸ ਦੇ ਵਿਚ ਵੇਦ ਹੀ ਭਗਵਾਨ ਹੈ, ਭਾਵ ਵਿਦਿਆ, ਗਿਆਨ ਇਹੀ ਭਗਵਾਨ ਹੈ। ਅਗਰ ਗਿਆਨ ਭਗਵਾਨ ਹੈ ਤੋ ਫਿਰ ਅਗਿਆਨ ਸ਼ੈਤਾਨ ਹੈ। ਮਨੁੱਖ ਤੋਂ ਸਾਰੀ ਸ਼ੈਤਾਨੀਅਤ ਅਗਿਆਨ ਵਸ ਹੋ ਕੇ ਪ੍ਰਗਟ ਹੁੰਦੀ ਹੈ ਔਰ ਮਨੁੱਖ ਦੇ ਕੋਲ ਮਨੁੱਖ ਦੇ ਜੀਵਨ ਵਿਚ ਪ੍ਰਭੂ ਦੇ ਗੁਣ ਗਿਆਨ ਕਰਕੇ ਪ੍ਰਗਟ ਹੁੰਦੇ ਨੇ। ਗਿਆਨ ਹੀ ਭਗਵਾਨ ਹੈ, ਐਸਾ ਬਹੁਤ ਸਮੇਂ ਤਕ ਪ੍ਰਭਾਓ ਰਿਹਾ ਹੈ। ਇਹੀ ਕਾਰਨ ਹੈ ਕਿ ਉਸ ਕਾਲ ਦੇ ਵਿਚ ਛੇ ਸ਼ਾਸ਼ਤਰ, ਚਾਰ ਵੇਦ, ੧੦੮ ਉਪਨਿਸ਼ਦਾਂ, ਅਠਾਰ੍ਹਾਂ ਪੁਰਾਣ, ਸਤਾਈ ਸਿਮਰਤੀਆਂ, ਪਤਾ ਨਹੀਂ ਹੋਰ ਕਿਤਨੇ ਛੋਟੇ ਵੱਡੇ ਗ੍ਰੰਥਾਂ ਦਾ ਜਨਮ ਹੋਇਆ ਹੈ। ਗਿਆਨ ਹੀ ਭਗਵਾਨ ਹੈ, ਇਸ ਤੇ ਨਵੇਂ ਤੋਂ ਨਵੇਂ ਤਜਰਬੇ ਕੀਤੇ ਗਏ। ਸਾਂਖ ਦਾ ਕਰਤਾ ਗੌਤਮ ਆਪਣੇ ਅਨੁਭਵ ਜਗਤ ਦੇ ਸਾਹਮਣੇ ਰਖਦਾ ਹੈ, ਲੇਕਿਨ ਮੀਮਾਂਸਾ ਦਾ ਕਰਤਾ ਜੈਮਨੀ ਆਪਣਾ ਅਨੁਭਵ ਰਖਦਾ ਹੈ। ਵੇਦਾਂਤ ਸ਼ਾਸ਼ਤਰ ਅਚਾਰੀਆ ਰਿਸ਼ੀ ਵੇਦ ਵਿਆਸ ਆਪਣੀ ਗੱਲ ਜਗਤ ਦੇ ਸਾਹਮਣੇ ਰਖਦੇ ਨੇ। ਪਾਤੰਜਲੀ ਦਾ ਜੋਗ ਨਵੀਂ ਸੂਝ ਸਮਝ ਲੈ ਕੇ ਸਾਹਮਣੇ ਆਇਆ ਔਰ ਇਸੇ ਤਰੀਕੇ ਨਾਲ ਰਿਸ਼ੀ ਕਣਾਦ ਔਰ ਕਪਲ ਮੁਨੀ ਨੇ ਆਪਣੇ ਅਨੁਭਵ ਜਗਤ ਦੇ ਵਿਚ ਪ੍ਰਸਤੁਤ ਕੀਤੇ। ਇਸ ਤਰੀਕੇ ਨਾਲ ਗਿਆਨ ਦੀਆਂ ਅਨੇਕਾਂ ਧਾਰਾਵਾਂ ਵਗੀਆਂ ਜਿਸ ਤੋਂ ਇਸ ਦੇਸ ਦੇ ਵਾਸੀ ਆਪਣੀ ਆਤਮਿਕ ਪਿਆਸ ਬੁਝਾਉਂਦੇ ਰਹੇ। ਕਰੀਬਨ ਕਰੀਬਨ ਸਮੇਂ ਦੇ ਪ੍ਰਭਾਓ ਵਿਚ ਜੋ ਕੁਛ ਪੈਦਾ ਹੁੰਦਾ ਹੈ, ਉਸ ਵਿਚ ਪਰਿਵਰਤਨ ਹੁੰਦਾ ਰਹਿੰਦਾ ਹੈ। ਗਿਆਨ ਨੂੰ, ਖ਼ਾਸ ਕਰਕੇ ਅੱਖਰੀ ਗਿਆਨ ਨਹੀਂ, ਅਨੁਭਵੀ ਗਿਆਨ ਨੂੰ ਪ੍ਰਾਪਤ ਕਰਨਾ ਕਠਿਨ ਹੁੰਦਾ ਹੈ, ਬੜੀ ਕਠਿਨ ਸਾਧਨਾ। ਜੇ ਪਰਾਚੀਨ ਰਿਸ਼ੀ ਮੁਨੀਆਂ ਤੇ ਦਰਿਸ਼ਟੀ ਮਾਰੀਏ, ਬੜੀ ਘੋਰ ਸਾਧਨਾ, ਬੜੀ ਕਠਿਨ ਸਾਧਨਾ। ਉਸ ਤੋਂ ਬਾਅਦ ਉਹਨਾਂ ਨੂੰ ਕਿਧਰੇ ਜੀਵਨ ਦਾ ਸਾਰ, ਜੀਵਨ ਦੇ ਤੱਤ ਲੱਭੇ ਔਰ ਉਹਨਾਂ ਨੇ ਜਗਤ ਦੇ ਸਾਹਮਣੇ ਪ੍ਰਗਟ ਕੀਤੇ। ਸਹਿਜੇ-ਸਹਿਜੇ ਇਤਨੀ ਸਾਧਨਾ, ਇਤਨੀ ਤਪੱਸਿਆ, ਇਤਨੀ ਮਿਹਨਤ ਹਰ ਬਸ਼ਰ ਤੋਂ ਹੋਣੀ ਕਠਿਨ ਸੀ, ਤੋ ਫਿਰ ਕੁਛ ਨਵੀਨਤਾ ਆਈ, ਫਿਰ ਇਸ ਦੇਸ ਦੇ ਵਿਚ ਮਹਾਤਮਾ ਬੁੱਧ ਜੈਸੇ, ਸੁਆਮੀ ਮਹਾਂਵੀਰ ਜੈਸੇ ਸੁੰਨਵਾਦੀ, ਇਹਨਾਂ ਨੇ ਨਿਰਬਾਣ ਪਦ ਦਾ ਨਾਅਰਾ ਲਾਇਆ। ਇਹਨਾਂ ਨੇ ਆਪਣੇ ਸਿਧਾਂਤਿਕ ਨੁਕਤੇ ਦਇਆ ਤੇ ਅਤੇ ਅਹਿੰਸਾ ਤੇ ਖੜੇ ਕੀਤੇ। ਬੜਾ ਸੁੰਦਰ ਉਪਦੇਸ ਸੀ। ਦਰਅਸਲ ਗਿਆਨ ਵੀ ਕਿਸੇ ਹੱਦ ਤਕ ਅਹੰਕਾਰੀਆਂ ਦੇ ਹੱਥ ਆ ਗਿਆ ਔਰ ਬਹਿਸ-ਮੁਬਾਸਿਆਂ ਵਿਚ, ਵਾਦ-ਵਿਵਾਦ ਵਿਚ ਸਮਾਂ ਬਤੀਤ ਕਰਨ ਲਗ ਪਏ। ਜਿਹੜਾ ਵਾਦ-ਵਿਵਾਦ ਜਿੱਤ ਜਾਂਦਾ ਸੀ ਅਗਲੇ ਦੇ ਸਾਰੇ ਗ੍ਰੰਥ ਖੋਹ ਲੈਂਦਾ ਸੀ। ਇਸ ਤਰ੍ਹਾਂ ਗਿਆਨ ਵੀ ਇਕ ਸ਼ਸਤਰ ਸੀ ਔਰ ਸ਼ਸਤਰ ਦੀ ਤਰ੍ਹਾਂ ਇਸ ਦਾ ਉਪਯੋਗ ਹੋਣ ਲਗ ਪਿਆ। ਗਿਆਨ ਸ਼ਸਤਰ ਅਗਰ ਹੈ ਤੋ ਇਹ ਤੇ ਹੈ ਆਪਣੀ ਰਖਿਆ ਕਰਨ ਲਈ, ਲੇਕਿਨ ਇਹ ਤੇ ਦੂਸਰੇ ਨੂੰ ਅਪਮਾਨਿਤ ਕਰਨ ਲਈ ਹੋ ਗਿਆ। ਖੋਹ ਲਵੋ ਦੂਸਰੇ ਦੇ ਗ੍ਰੰਥ। ਹਾਰ ਗਿਆ ਹੈ ਮੇਰੇ ਕੋਲੋਂ ਗਿਆਨ ਵਿਚ। ਇਹ ਹਾਰ ਗਿਆ

ਹੈ ਮੇਰੇ ਕੋਲੋਂ ਵਾਦ-ਵਿਵਾਦ ਵਿਚ। ਇਹ ਹਾਰ ਗਿਆ ਹੈ ਮੇਰੇ ਕੋਲੋਂ ਗਿਆਨ ਚਰਚਾ ਵਿਚ। ਜਿੱਤ ਤੇ ਹਾਰ ਜਦ ਮੁੱਦਾ, ਇਹ ਲਕਸ਼ ਗਿਆਨ ਦੇ ਵਿਚ ਬਣ ਗਿਆ ਤੋ ਲੜਾਈ ਝਗੜੇ ਵੀ ਹੋਏ। ਖ਼ੂਨ-ਖ਼ਰਾਬੇ ਵੀ ਹੋਏ।

ਉਸ ਸਮੇਂ ਮਹਾਤਮਾ ਬੁੱਧ ਜੈਸੇ, ਉਹਨਾਂ ਨੇ ਆਪਣੇ ਸਿਧਾਂਤਿਕ ਨੁਕਤਿਆਂ ਨੂੰ ਦਇਆ ਤੇ ਖੜਾ ਕੀਤਾ। ਸੁਆਮੀ ਮਹਾਂਵੀਰ ਨੇ ਅਹਿੰਸਾ ਨੂੰ ਅਧਾਰ ਬਣਾਇਆ। ਕਿਸੇ ਵੀ ਪੱਖ ਤੋਂ ਕਿਸੇ ਨੇ ਹਿੰਸਾ ਨਹੀਂ ਕਰਨੀ, ਨਾ ਮਾਨਸਿਕ, ਨਾ ਸਰੀਰਕ, ਨਾ ਆਰਥਿਕ, ਨਾ ਹੀ ਮਨੁੱਖ ਦਾ ਹੋਰ ਪਹਿਲੂ ਕਿ ਉਸ ਨੂੰ ਚੋਟ ਪਹੁੰਚਾਣੀ ਹੈ, ਆਘਾਤ ਪਹੁੰਚਾਣਾ ਹੈ। ਦਇਆ ਤੇ ਆਪਣੇ ਧਾਰਮਿਕ ਸਿਧਾਂਤਾਂ ਨੂੰ ਖੜਾ ਕੀਤਾ, ਮਹਾਤਮਾ ਬੁੱਧ ਨੇ। ਖ਼ਾਸ ਕਰਕੇ ਵਿਸ਼ਵ ਬੋਧੀਮਤ ਤੋਂ ਬੜਾ ਪ੍ਰਭਾਵਿਤ ਹੋਇਆ। ਰਸ਼ੀਆ ਦੀਆਂ ਸਟੇਟਾਂ, ਈਰਾਨ, ਅਫ਼ਗਾਨਿਸਤਾਨ ਵੀ ਬੋਧੀਮਤ ਦੀ ਲਪੇਟ ਵਿਚ ਆ ਗਏ। ਲੰਕਾ, ਬਰਮਾ, ਚੀਨ, ਜਾਪਾਨ, ਤਿੱਬਤ, ਭੂਟਾਨ, ਲਾਊਸ, ਕੰਬੋਡੀਆ, ਵੀਅਤਨਾਮ, ਥਾਈਲੈਂਡ ਔਰ ਨੇਪਾਲ ਸਾਰਾ ਬੋਧੀ ਧਰਮ ਦੀ ਲਪੇਟ ਵਿਚ ਆ ਗਏ। ਮਹਾਤਮਾ ਬੁੱਧ ਦੇ ਇਹ ਸਿਧਾਂਤਿਕ ਨੁਕਤੇ ਜੋ ਦਇਆ ਤੇ ਖੜੇ ਸਨ, ਪ੍ਰਭਾਵਿਤ ਕਰਨ ਲਗ ਪਏ ਔਰ ਬੋਧੀ ਧਰਮ ਹਰ ਪਾਸੇ ਫੈਲਦਾ ਗਿਆ। ਨਾਲ-ਨਾਲ ਸੁਆਮੀ ਮਹਾਂਵੀਰ ਦਾ ਅਹਿੰਸਾ ਦਾ ਸਿਧਾਂਤ ਵੀ ਪਰਫੁੱਲਤ ਹੁੰਦਾ ਗਿਆ। ਲੇਕਿਨ ਦਇਆ ਪ੍ਰਬਲ ਹੋ ਗਈ, ਅਹਿੰਸਾ ਪ੍ਰਬਲ ਹੋ ਗਈ। ਤੋ ਹੋਇਆ ਕੀ, ਹਿੰਸਕ ਲੋਗਾਂ ਨੇ ਇਸ ਦੇਸ ਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਸ਼ਕਤੀਸ਼ਾਲੀ ਔਰ ਕਠੋਰ ਦਿਲ ਦਿਮਾਗ਼ ਰੱਖਣ ਵਾਲੇ, ਹਿੰਸਕ ਬਿਰਤੀਆਂ ਰੱਖਣ ਵਾਲੇ, ਇਸ ਦੇਸ ਤੇ ਹਮਲਾਆਵਰ ਹੋਏ। ਹੈਰਾਨਗੀ ਦੀ ਗੱਲ ਪੰਜ ਸੌ ਗ਼ੁਲਾਮਾਂ ਨੂੰ ਲੈ ਕੇ ਜਰਵਾਣੇ ਇਸ ਦੇਸ ਨੂੰ ਗ਼ੁਲਾਮ ਕਰ ਦਿੰਦੇ ਸਨ। ਦੇਸ ਗ਼ੁਲਾਮ ਹੁੰਦਾ ਗਿਆ, ਔਰ ਗ਼ੁਲਾਮੀ ਦੀ ਲਪੇਟ ਵਿਚ ਆਇਆ। ਇਸ ਨਾਲ ਬੋਧੀ ਮੱਤ ਠੰਡਾ ਪੈ ਗਿਆ। ਅਫ਼ਗਾਨਸਿਤਾਨ ਵਿਚੋਂ ਮਿਟ ਗਿਆ, ਈਰਾਨ ਵਿਚੋਂ ਮਿਟ ਗਿਆ। ਰਸ਼ੀਆ ਦੀਆਂ ਸਟੇਟਾਂ ਵਿਚੋਂ ਮਿਟ ਗਿਆ। ਭਾਰਤ ਵਿਚ ਜਗਤ ਗੁਰੂ ਸ਼ੰਕਰਾਚਾਰੀਆ ਨੇ ਆਪਣੇ ਅਦਵੈਤ ਮੱਤ ਨਾਲ ਔਰ ਆਪਣੇ ਗਿਆਨ ਪ੍ਰਕਾਸ਼ ਨਾਲ ਓਹਲੇ ਕੀਤਾ। ਪਰਾਚੀਨ ਸੂਰਬੀਰ ਅਵਤਾਰਾਂ ਦੀਆਂ ਚਰਚਾਂ ਨੂੰ ਜਗਤ ਗੁਰੂ ਸ਼ੰਕਰਾਚਾਰੀਆ ਨੇ ਜਗਤ ਦੇ ਸਾਹਮਣੇ ਰਖਿਆ। ਭਗਵਾਨ ਸ੍ਰੀ ਰਾਮ ਦਾ ਸੂਰਬੀਰ ਹੋਣਾ ਔਰ ਸ੍ਰੀ ਕ੍ਰਿਸ਼ਨ ਦਾ ਇਹ ਕਹਿਣਾ, **"ਜਦ ਧਰਮ ਦਾ ਕੋਈ ਨੁਕਤਾ ਕੰਮ ਨਾ ਕਰੇ ਤੋ ਸ਼ਸਤਰ ਚੁੱਕਣਾ ਵੀ ਇਕ ਧਰਮ ਹੈ"**। ਲਿਹਾਜ਼ਾ ਇਕ ਸੁਦਰਸ਼ਨਧਾਰੀ ਹੈ, ਇਕ ਧਨੁਸ਼ਧਾਰੀ ਹੈ। ਇਹਨਾਂ ਦੀ ਛਤਰ-ਛਾਇਆ ਹੇਠ, ਇਸ ਦੇਸ ਵਿਚ ਇਸ ਧਰਮ ਦੀ ਬੁਨਿਆਦ ਫਿਰ ਰੱਖੀ ਜਾਣ ਲੱਗ ਪਈ। ਲੇਕਿਨ ਉਦੋਂ ਤਕ ਇਹ ਦੇਸ ਗ਼ੁਲਾਮੀ ਦੀ ਲਪੇਟ ਵਿਚ ਆ ਚੁਕਿਆ ਸੀ। ਜਿੱਥੇ ਉਸ ਹਾਲਤ ਵਿਚ ਭਗਤੀ ਦੀਆਂ ਲਹਿਰਾਂ ਪੈਦਾ ਹੋਈਆਂ। ਪ੍ਰਭੂ ਦੇ ਅੱਗੇ ਪ੍ਰਾਰਥਨਾ, ਓਥੇ ਬੋਧੀ ਮੱਤ ਦਾ ਸੂਖਸ਼ਮ ਰੂਪ, ਜੋਗ ਮੱਤ ਪੈਦਾ ਹੋਇਆ। ਗੁਰੂ ਗੋਰਖ ਨਾਥ ਤੋਂ ਮਛੰਦਰ ਨਾਥ ਤਕ। ਇਹ ਵੀ ਸੁੰਨਵਾਦੀ ਸਨ ਔਰ ਇਹਨਾਂ ਦੇ ਸਿਧਾਂਤਿਕ

ਨੁਕਤੇ ਮੂਲ ਰੂਪ ਦੇ ਵਿਚ ਇਹ ਮਹਾਤਮਾ ਬੁੱਧ ਨਾਲ ਮੇਲ ਖਾਂਦੇ ਸਨ ਪਰ ਬੈਰੂਨੀ ਰੂਪ-ਰੰਗ ਅਲੱਗ ਸੀ। ਇੰਜ ਕਹਿ ਲਉ ਆਤਮਾ ਮਹਾਤਮਾ ਬੁੱਧ ਦੀ ਸੀ, ਸਰੀਰ ਭਾਰਤ ਦੇ ਪੁਰਾਣੇ ਧਰਮ ਦਾ ਸੀ, ਸਨਾਤਨ ਮੱਤ ਦਾ ਸੀ। ਬੋਧੀ ਮੱਤ ਨੇ ਵੀ ਬੜਾ ਪ੍ਰਭਾਵਿਤ ਕੀਤਾ। ਇਤਨਾ ਪ੍ਰਭਾਵਿਤ ਕੀਤਾ ਕਿ ਗੋਰਖ-ਟਿੱਲਾ ਮੱਧ ਪੰਜਾਬ ਵਿਚ ਬਣਿਆਂ, ਪਿਸ਼ਾਵਰ ਵਿਚ ਬਣਿਆਂ, ਨੌਸ਼ਹਿਰੇ ਵਿਚ ਬਣਿਆਂ ਔਰ ਇਸ ਦੇਸ ਦੇ ਵਿਚ ਇਕ ਸ਼ਹਿਰ ਦਾ ਨਾਮ ਗੋਰਖਪੁਰ। ਨੇਪਾਲ ਦੇ ਵਾਸ਼ੀਆਂ ਨੂੰ ਗੋਰਖਾ ਆਖਿਆ ਜਾਣ ਲਗ ਪਿਆ, ਗੋਰਖ ਨੂੰ ਮੰਨਣ ਵਾਲੇ, ਗੋਰਖ ਨੂੰ ਸਾਹਮਣੇ ਰੱਖਣ ਵਾਲੇ। ਸਾਰਾ ਦੇਸ ਗੋਰਖ ਤੋਂ ਪ੍ਰਭਾਵਿਤ ਹੋਇਆ। ਹੱਤਾ ਕਿ ਭਰਥਰੀ ਜੈਸੇ ਰਾਜੇ, ਗੋਪੀ ਚੰਦ ਜੈਸੇ ਰਾਜੇ ਵੀ ਜੋਗੀ ਬਣ ਗਏ। ਬੜੇ-ਬੜੇ ਧਨਾਢ ਸੂਰਬੀਰ ਉਹਨਾਂ ਨੂੰ ਵੀ ਗੋਰਖ ਦੇ ਸਿਧਾਂਤਿਕ ਨੁਕਤੇ ਚੰਗੇ ਲੱਗੇ। ਉਪਜੀਵਕਾ ਚਲਾਉਣ ਦਾ ਸਾਧਨ ਸੀ ਭਿਖਸ਼ਾ ਮੰਗਣਾ।

ਇਹ ਧਰਮ ਵੀ ਬਾਅਦ ਵਿਚ ਵਿਆਪਕ ਨਾ ਹੋ ਸਕਿਆ। ਲੰਬੇ ਸਮੇਂ ਤਕ ਨਾ ਟਿਕ ਸਕਿਆ, ਕਿਉਂਕਿ ਸਾਰੇ ਹੀ ਭਿਖਸ਼ੂ ਹੋ ਜਾਣ, ਸਾਰੇ ਹੀ ਮੰਗਣ ਵਾਲੇ ਹੋ ਜਾਣ, ਤੇ ਦੇਵੇਗਾ ਕੌਣ? ਆਖ਼ਿਰ ਕੋਈ ਦਾਤਾ ਵੀ ਚਾਹੀਦਾ ਹੈ, ਆਖ਼ਿਰ ਕੋਈ ਦੇਣ ਵਾਲਾ ਵੀ ਚਾਹੀਦਾ ਹੈ। ਐਸੇ ਹਾਲਾਤ ਵਿਚ ਜਦ ਇਸ ਦੇਸ ਨੇ ਬੜੇ-ਬੜੇ ਤਜਰਬੇ ਕੀਤੇ ਔਰ ਸਹਿਜੇ-ਸਹਿਜੇ ਦੇਸ ਗ਼ੁਲਾਮੀ ਦੀ ਤਰਫ਼ ਵਧ ਰਿਹਾ ਸੀ। ਦੇਸ ਦੀ ਪਰਾਚੀਨ ਸੰਸਕ੍ਰਿਤੀ ਮਿਟਦੀ ਜਾ ਰਹੀ ਸੀ। ਜੈਸੇ ਭਿਅੰਕਰ ਗਰਮੀ ਹੋਵੇ, ਸੋਕਾ ਹੋਵੇ, ਜ਼ਮੀਨ ਦਾ ਜ਼ੱਰਾ-ਜ਼ੱਰਾ ਪਾਣੀ ਮੰਗਦਾ ਹੈ, ਪਿਆਸੀ ਜ਼ਮੀਨ ਫ਼ਰਿਆਦ ਕਰਦੀ ਹੈ। ਗ਼ੁਲਾਮੀ ਵਿਚ ਜਕੜਿਆ ਹੋਇਆ ਇਹ ਦੇਸ, ਦੁੱਖ ਸੰਤਾਪ ਵਿਚ ਫਸਿਆ ਹੋਇਆ ਇਹ ਦੇਸ, ਹਰ ਦੇਸ ਵਾਸੀ ਦੇ ਰੋਮ-ਰੋਮ ਵਿਚੋਂ ਫ਼ਰਿਆਦ ਹੋਈ, ਹੇ ਪ੍ਰਭੂ ! ਸਾਡੇ ਸੰਕਟ ਨਿਵਾਰੋ, ਸਾਡੇ ਸੰਤਾਪ ਹਰਨ ਕਰੋ, ਉਸ ਸਮੇਂ:-

*ਸੁਣੀ ਪੁਕਾਰਿ ਦਾਤਾਰ ਪ੍ਰਭ ਗੁਰੁ ਨਾਨਕ ਜਗ ਮਾਹਿ ਪਠਾਇਆ॥*

(ਵਾਰ ਭਾਈ ਗੁਰਦਾਸ ਜੀ)

ਜੈਸੇ ਤਪੀ ਹੋਈ ਧਰਤੀ ਫ਼ਰਿਆਦ ਕਰਦੀ ਹੈ। ਫਿਰ ਬੱਦਲ ਛਾ ਜਾਂਦੇ ਨੇ ਅਤੇ ਬਰਖਾ ਹੋਣ ਲਗ ਪੈਂਦੀ ਹੈ। ਸੁੱਕੀ ਸੜੀ ਧਰਤੀ ਦੀ ਗੋਦ ਹਰੀ-ਭਰੀ ਹੋ ਜਾਂਦੀ ਹੈ। ਚਾਰੋਂ ਪਾਸੇ ਸਬਜ਼ਹ-ਜ਼ਾਰ ਹੋ ਜਾਂਦਾ ਹੈ, ਗੁਲਜ਼ਾਰ ਹੋ ਜਾਂਦਾ ਹੈ, ਧਰਤੀ ਚਮਨ ਬਣ ਜਾਂਦੀ ਹੈ। ਧਰਤੀ ਸ਼ਿੰਗਾਰੀ ਜਾਂਦੀ ਹੈ, ਧਰਤੀ ਦੇ ਭਾਗ ਜਾਗ ਪੈਂਦੇ ਨੇ। ਭਾਰਤ ਦੇ ਭਾਗ ਜਾਗ ਪਏ, ਧੰਨ ਗੁਰੂ ਨਾਨਕ ਦੇਵ ਜੀ ਜੈਸਾ ਬੱਦਲ ਇਸ ਦੇਸ ਵਿਚ ਵਰਸਿਆ ਔਰ ਫਿਰ ਨੌਂ ਖੰਡ ਪ੍ਰਿਥਵੀ ਤੇ ਵਰਸਿਆ। ਪਹਾੜਾਂ ਤੇ ਵਰਸਿਆ, ਜੰਗਲਾਂ ਵਿਚ ਵਰਸਿਆ, ਸ਼ਹਿਰਾਂ ਵਿਚ ਵਰਸਿਆ, ਵਰਸਦਾ ਵਰਸਦਾ ਅਫ਼ਗਾਨਿਸਤਾਨ, ਈਰਾਨ, ਅਰਬ ਤਕ ਵਰਸਿਆ। ਤਿੱਬਤ, ਭੂਟਾਨ, ਸ੍ਰੀ ਲੰਕਾ ਵੀ ਲਪੇਟ ਵਿਚ ਆਇਆ। ਖ਼ੂਬ ਵਰਸਿਆ, ਖ਼ੂਬ ਬਾਰਿਸ਼ ਕੀਤੀ। ਪੁਰਾਣੇ ਤਜਰਬੇ ਧੰਨ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਸਨ। ਸਨਾਤਨ ਮੱਤ, ਬੋਧ ਮੱਤ, ਜੈਨ ਮੱਤ। ਇਸ ਦੇਸ ਵਿਚ ਇਹ ਬਹੁਤ ਵੱਡੇ ਤਜਰਬੇ ਹੋਏ।

ਜੈਸੇ ਅਸੀਂ ਦੇਖਦੇ ਹਾਂ ਮਿਡਲ-ਈਸਟ ਦੇ ਵਿਚ ਵੀ ਚਾਰ ਹੀ ਧਰਮ ਨੇ। ਪੁਰਾਣਾ ਧਰਮ, ਯਹੂਦੀ, ਫਿਰ ਉਹਨਾਂ ਤੋਂ ਇਸਾਈ, ਫਿਰ ਪਾਰਸੀ, ਫਿਰ ਇਸਲਾਮ। ਇਹ ਚਾਰ ਪੈਗੰਬਰੀ ਪੁਰਸ਼ ਮੱਧ ਪੂਰਬ ਵਿਚ, ਮਿਡਲ-ਈਸਟ ਵਿਚ ਪੈਦਾ ਹੋਏ। ਚਾਰ ਹੀ ਧਰਮ ਮੂਲ ਰੂਪ ਵਿਚ ਭਾਰਤ ਵਿਚ ਪੈਦਾ ਹੋਏ। ਸਨਾਤਨ ਮੱਤ, ਜੈਨ ਮੱਤ, ਬੋਧ ਮੱਤ ਅਤੇ ਸਿੱਖ ਮੱਤ। ਬਾਕੀ ਸੈਂਕੜੇ ਇਹਨਾਂ ਚਾਰ ਮੱਤਾਂ ਦੀਆਂ ਸ਼ਾਖ਼ਾਵਾਂ ਨੇ। ਜਿਵੇਂ ਦਰਿਆਵਾਂ ਵਿਚੋਂ ਵਾੜੇ ਨਿਕਲ ਪੈਂਦੇ ਨੇ। ਦਰਿਆ ਦੇ ਵਿਚੋਂ ਕੋਈ ਅਲੱਗ ਧਾਰਾ, ਅਲੱਗ ਰੂਪ ਦੇ ਵਿਚ ਵਗਣ ਲਗ ਪੈਂਦੀ ਹੈ। ਬਾਕੀ ਸਾਰੀਆਂ ਧਰਮ ਦੀਆਂ ਸ਼ਾਖਾਂ ਇਹਨਾਂ ਚਾਰ ਮੱਤਾਂ ਵਿਚੋਂ ਨਿਕਲੀਆਂ ਨੇ। ਸਨਾਤਨ ਮੱਤ, ਜੈਨ ਮੱਤ, ਬੋਧ ਮੱਤ, ਸਿੱਖ ਮੱਤ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਇਸ ਦੇਸ ਦੀ ਝੋਲੀ ਵਿਚ ਜੋ ਸੰਦੇਸ਼ ਤੇ ਉਪਦੇਸ ਪਾਇਆ ਉਹ ਆਪ ਜੀ ਦੇ ਸ਼ਬਦਾਂ ਵਿਚ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਵਿਚ ਦਰਜ ਹੈ। ਭਾਈ ਗੁਰਦਾਸ ਜੀ ਕਹਿੰਦੇ ਨੇ:-

*ਸੁਣੀ ਪੁਕਾਰਿ ਦਾਤਾਰ ਪ੍ਰਭ ਗੁਰੂ ਨਾਨਕ ਜਗ ਮਾਹਿ ਪਠਾਇਆ॥*

ਐਸਾ ਮਹਾਂਪੁਰਸ਼ ਚਾਹੀਦਾ ਸੀ ਜੋ ਭਗਤੀ ਭਾਵਨਾ ਨਾਲ ਦੇਸ ਦੀ ਝੋਲੀ ਭਰ ਦੇਵੇ ਔਰ ਗ਼ੁਲਾਮੀ ਦੇ ਜੂਲੇ ਨੂੰ ਵੀ ਉਤਾਰੇ। ਸੁਤੰਤਰਤਾ ਵੀ ਪਰਦਾਨ ਕਰੇ ਔਰ ਸੁਤੰਤਰ ਜੀਵਨ ਦੀ ਪਿਆਸ ਵੀ ਪੈਦਾ ਕਰੇ। ਦੇਸ ਦੀ ਸੰਸਕ੍ਰਿਤੀ ਨੂੰ ਵੀ ਬਚਾਵੇ। ਦੇਸ ਦੇ ਧਾਰਮਿਕ ਜੋ ਪੁਰਾਣੇ ਤਜਰਬੇ ਹੋਏ ਸਨ ਉਹ ਵੀ ਕਾਇਮ ਰਹਿਣ। ਐਸਾ ਕੋਈ ਮਹਾਂਪੁਰਸ਼ ਚਾਹੀਦਾ ਸੀ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਰੂਪ ਵਿਚ ਐਸੀ ਆਤਮਾ ਇਸ ਦੇਸ ਵਿਚ ਪ੍ਰਗਟ ਹੋਈ। ਜਨਮ ਸਾਖੀ ਦਾ ਕਰਤਾ ਇਸ ਨੂੰ ਇਸ ਤਰ੍ਹਾਂ ਲਿਖਦਾ ਹੈ :-

*ਸੰਮਤ ਪੰਦਰਾਂ ਸੈ ਛੱਬੀਸ ਪ੍ਰਗਟੇ ਜਗਤ ਉਧਾਰਨ ਈਸ।*
*ਕਾਰਤਿਕ ਰੁੱਤ, ਥਿੱਤ ਪੂਰਨਮਾਸ਼ੀ, ਸ਼ੁਭ ਨਛੱਤਰ, ਸ਼ੁਭ ਲਗਣ ਪਰਕਾਸ਼ੀ।*
*ਅਰਧ ਰੈਣ ਬੀਤੀ ਘੱਟ ਜਬ ਨਾਨਕ ਜਨਮ ਲੀਓ ਕਾਲੂ ਘਰ।*

ਤਲਵੰਡੀ ਵਿਚ, ਪਿਤਾ ਕਲਿਆਣ ਦਾਸ ਦੇ ਘਰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਆਗਮਨ ਹੋਇਆ। ਅਰਧ ਰੈਣ ਭਾਵ ਅੱਧੀ ਰਾਤ।

*ਪ੍ਰਾਤ ਭਈ ਪ੍ਰੋਹਿਤ ਬੁਲਵਾਇਆ। ਹਰੀਦਿਆਲ ਤਹ ਨਾਮ ਸੁਹਾਇਆ।*

ਅੰਮ੍ਰਿਤ ਵੇਲਾ ਜਦ ਹੋ ਗਿਆ, ਪਹੁ ਫੁਟ ਗਈ। ਸ਼ਹਿਰ ਦੇ ਵੱਡੇ ਪ੍ਰੋਹਿਤ ਪੰਡਿਤ ਹਰੀਦਿਆਲ ਨੂੰ ਬੁਲਾਇਆ ਗਿਆ। ਵੇਖੋ ਇਸ ਬਾਲਕ ਨੂੰ, ਹਰੀਦਿਆਲ ਤਹ ਨਾਮ ਸੁਹਾਇਆ। ਉਸ ਦੇ ਮੁਖਾਰਬਿੰਦ ਤੋਂ ਨਿਕਲਿਆ :-

*ਇਹ ਬਾਲਕ ਰਾਇਨ ਸਿਰ ਰਾਇਆ।*

ਇਹ ਬਾਲਕ ਰਾਜਿਆਂ ਦਾ ਰਾਜਾ ਹੈ। ਬਾਦਸ਼ਾਹਾਂ ਦਾ ਬਾਦਸ਼ਾਹ ਹੈ, ਸੰਤਾਂ ਦਾ ਸੰਤ ਹੈ। ਗਿਆਨੀਆਂ ਦਾ ਮਹਾਨ ਗਿਆਨੀ ਹੈ।

***ਇਹ ਬਾਲਕ ਜੋਗਨ ਸਿਰ ਜੋਗੀ। ਇਹ ਬਾਲਕ ਹੈ ਪ੍ਰੇਮ ਬਿਉਗੀ।***
***ਛਤਰਪਤੀ ਹੋ ਇਸ ਕੇ ਦਾਸ। ਇਹ ਬਾਲਕ ਸ਼ੁਭ ਗੁਣ ਕੀ ਰਾਸ।***

ਇਸ ਬੁੱਢੇ ਪ੍ਰੋਹਿਤ ਨੇ ਆਪਣਾ ਮਸਤਕ ਇਸ ਨਵੇਂ ਜਨਮੇਂ ਬਾਲਕ ਦੇ ਕਦਮਾਂ ਤੇ ਰੱਖ ਦਿੱਤਾ। ਆਖਿਆ ਮੈਂ ਖੁਸ਼ ਕਿਸਮਤ ਹਾਂ, ਭਾਗਾਂ ਵਾਲਾ ਹਾਂ ਕਿ ਜੀਵਨ ਵਿਚ ਇਕ ਐਸੀ ਮੂਰਤੀ ਦੇ ਦਰਸ਼ਨ ਹੋਏ ਜੋ ਘਟ-ਘਟ ਵਿਚ ਉਜਾਲਾ ਕਰੇਗਾ, ਪਰਕਾਸ਼ ਕਰੇਗਾ, ਜੀਵਨ ਦਾ ਮਾਰਗ ਦੱਸੇਗਾ, ਟੁੱਟੀਆਂ ਹੋਈਆਂ ਆਤਮਾਵਾਂ ਨੂੰ ਪਰਮਾਤਮਾ ਨਾਲ ਜੋੜੇਗਾ। ਐਸੀ ਭਵਿਖ-ਬਾਣੀ ਪੰਡਿਤ ਹਰੀਦਿਆਲ ਨੇ ਕੀਤੀ।

ਐਸਾ ਹੋ ਜਾਂਦਾ ਹੈ। ਕਿਧਰੇ ਬਹੁਤ ਵੱਡਾ ਦੀਪਕ ਜਲੇ ਤਾਂ ਪਰਕਾਸ਼ ਚਾਰੋਂ ਪਾਸੇ ਫੈਲ ਜਾਂਦਾ ਹੈ। ਜਿਸ ਕੋਲ ਅਨੁਭਵ ਪਰਕਾਸ਼ ਹੋਵੇ, ਅਨੁਭਵ ਦੀਆਂ ਅੱਖਾਂ ਹੋਵਣ, ਉਹ ਇਸ ਚਾਨਣ ਨੂੰ ਵੇਖ ਲੈਂਦਾ ਹੈ। ਜੈਸੇ ਜਿਸ ਦਿਨ ਮਹਾਤਮਾ ਬੁੱਧ ਦਾ ਅਵਤਾਰ ਹੋਇਆ ਸੀ। ਹਿਮਾਲਾ ਦੀ ਗੋਦ ਵਿਚੋਂ ਇਕ ਬੁੱਢਾ ਜੋਗੀ ਗ਼ਾਲਬਨ ਅੱਸੀ ਪਚਾਸੀ ਸਾਲ ਦਾ ਦਰਸ਼ਨਾਂ ਲਈ ਚਲ ਕੇ ਆਇਆ। ਦੁਆਰ ਤੇ ਪਹੁੰਚਿਆ, ਵਿਖਿਆਤ ਉਸ ਦੀ ਬੜੀ ਸੀ। ਸ਼ੁੱਧੋਦਨ ਨੂੰ ਪਤਾ ਚਲਿਆ ਬਾਹਰ ਹਿਮਾਲਾ ਤੋਂ ਜੋਗੀ ਬਾਲਕ ਨੂੰ ਵੇਖਣ ਵਾਸਤੇ ਆਇਆ ਹੈ। ਰਾਜਾ ਬਾਹਰ ਆਇਆ। ਜੋਗੀ ਦਾ ਸਨਮਾਨ ਕੀਤਾ, ਪ੍ਰਣਾਮ ਕੀਤਾ। ਆਖਿਆ ਜੋਗੀਰਾਜ ਸਾਨੂੰ ਹੀ ਬੁਲਾ ਲੈਂਦੇ ਅਸੀਂ ਓਥੇ ਆ ਜਾਂਦੇ, ਇਤਨਾ ਕਸ਼ਟ ਕੀਤਾ। ਕਹਿਣ ਲੱਗੇ ਨਹੀਂ, ਐਸੇ ਬਾਲਕ ਦੇ ਦਰਸ਼ਨ ਕਰਨ ਵਾਸਤੇ ਖ਼ੁਦ ਚਲ ਕੇ ਆਉਣਾ ਚਾਹੀਦਾ ਹੈ, ਜੋ ਤੁਹਾਡੇ ਘਰ ਹੋਇਆ ਹੈ। ਉਸ ਮਹਾਤਮਾ ਦੇ ਕਹਿਣ ਤੇ ਜੈਸੇ ਬਾਲਕ ਨੂੰ ਸ਼ੁੱਧੋਦਨ ਲਿਆਏ, ਉਸ ਬੁੱਢੇ ਜੋਗੀ ਨੇ ਉਸ ਬਾਲਕ ਦੇ ਕਦਮਾਂ ਤੇ ਆਪਣਾ ਮਸਤਕ ਰਖਿਆ। ਲੇਕਿਨ ਅਸ਼ਕਬਾਰ ਵੀ ਹੋ ਗਿਆ, ਰੋਣ ਲੱਗ ਪਿਆ। ਸ਼ੁੱਧੋਦਨ ਕਹਿੰਦੇ ਨੇ ਕੋਈ ਅਪ-ਸ਼ਗਨ ਹੋਇਆ ਹੈ, ਠੀਕ ਨਹੀਂ ਹੋਇਆ, ਇਹ ਬਾਲਕ ਠੀਕ ਨਹੀਂ ਹੈ। ਜੋਗੀ ਕਹਿੰਦਾ ਨਹੀਂ ਇਹ ਤੇ ਜਗਤ ਦਾ ਚਾਨਣ ਹੈ। ਇਹ ਤੇ ਸੰਸਾਰ ਦਾ ਦੀਪਕ ਹੈ। ਇਹ ਤੇ ਪਤਾ ਨਹੀਂ ਕਿਤਨੀ ਮਿਠਾਸ ਵੰਡੇਗਾ, ਅਨੰਦ ਵੰਡੇਗਾ। ਪਰ ਤੁਸੀਂ ਰੋ ਕਿਉਂ ਰਹੇ ਹੋ। ਕਹਿਣ ਲਗਾ ਜਦ ਇਹ ਫੁੱਲ ਖਿੜੇਗਾ ਔਰ ਮਹਿਕ ਵੰਡੇਗਾ, ਮੈਂ ਉਦੋਂ ਨਹੀਂ ਹੋਵਾਂਗਾ। ਇਸ ਮਹਿਕ ਤੋਂ ਮੇਰੀ ਜ਼ਿੰਦਗੀ ਵਾਂਝੀ ਰਹਿ ਜਾਏਗੀ। ਪਰ ਫਿਰ ਵੀ ਕੋਈ ਗੱਲ ਨਹੀਂ, ਮੈਂ ਇਸ ਤੇ ਵੀ ਪ੍ਰਸੰਨ ਹਾਂ, ਮੈਂ ਕਲੀ ਦੇ ਦਰਸ਼ਨ ਕਰ ਲਏ। ਮੈਂ, ਗੁੰਚੇ ਦੇ ਦਰਸ਼ਨ ਕਰ ਲਏ। ਸੰਸਾਰ ਖਿੜੇ ਫੁੱਲ ਦੇ ਦਰਸ਼ਨ ਕਰੇਗਾ ਔਰ ਮਹਿਕ ਤੋਂ ਮੁਅੱਤਰ ਹੋਵੇਗਾ।

ਇਸ ਲਈ ਐਸੀਆਂ ਆਤਮਾਵਾਂ ਜਦ ਜਗਤ ਵਿਚ ਪ੍ਰਗਟ ਹੁੰਦੀਆਂ ਨੇ, ਕੁਛ ਅਨੁਭਵੀ ਪੁਰਸ਼ਾਂ ਨੂੰ ਪਤਾ ਚਲ ਜਾਂਦਾ ਹੈ। ਹਰੀਦਿਆਲ ਨੂੰ ਪਤਾ ਚਲ ਗਿਆ। ਇਹ

ਜਗਤ ਦੇ ਉਧਾਰ ਲਈ ਆਏ ਨੇ, ਔਰ ਐਸਾ ਹੁੰਦਾ ਹੈ:-

*ਜਬ ਜਬ ਹੋਇ ਧਰਮ ਕੀ ਹਾਨੀ।*

ਭਗਤ ਔਰ ਮਹਾਨ ਕਵੀ ਤੁਲਸੀ ਐਸਾ ਕਹਿੰਦੇ ਨੇ,

*ਜਬ ਜਬ ਹੋਇ ਧਰਮ ਕੀ ਹਾਨੀ। ਬਾੜੇਂ ਅਸੁਰ ਅਧਮ ਅਭਿਮਾਨੀ।*
*ਤਬ ਤਬ ਪ੍ਰਭੂ ਵਿਵਦ ਧਰ ਸਰੀਰਾ। ਹਰੇ ਕਿਰਪਾਨਿਧ ਸੱਜਣ ਪੀਰਾ।*

ਇਸ ਨੂੰ ਕਲਗੀਧਰ ਪਾਤਸ਼ਾਹ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਸ ਤਰ੍ਹਾਂ ਫ਼ਰਮਾਨ ਕਰਦੇ ਨੇ:-

*ਜਬ ਜਬ ਹੋਇ ਅਰਿਸ਼ਟ ਅਪਾਰਾ॥ ਤਬ ਤਬ ਦੇਹ ਧਰਤ ਅਵਤਾਰਾ॥*

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਕਿਸ-ਕਿਸ ਰੂਪ ਵਿਚ ਆਪਣੀ ਛਾਪ ਦਿੱਤੀ। ਇਸ ਨੂੰ ਵਿਸਥਾਰ ਨਾਲ ਮੈਂ ਆਪ ਜੀ ਦੇ ਸਾਹਮਣੇ ਰਖਣ ਲੱਗਾ ਹਾਂ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਬੱਚਿਆਂ ਤੇ ਆਪਣੇ ਬਚਪਨ ਦੀ ਛਾਪ ਛੋੜੀ। ਵੱਡੇ ਵੀ ਮੁਤਾਸਿਰ ਹੋਏ। ਨਨਕਾਣਾ ਸਾਹਿਬ ਦੇ ਅੰਦਰ ਬਾਲ ਲੀਲ੍ਹਾ ਬਹੁਤ ਵੱਡਾ ਗੁਰਦੁਆਰਾ ਹੈ। ਬੱਚਿਆਂ ਨਾਲ ਖੇਡ ਕਰਦਿਆਂ, ਖੇਡ ਕੀ ਕਰਦੇ ਨੇ? ਬੰਦਗੀ ਕਰਦੇ ਨੇ। ਸਤਿਨਾਮ ਜਪਦੇ ਨੇ। ਸਤਿਨਾਮ ਜਪਾਉਣਾ ਖੇਲ ਬੰਦਗੀ। ਜਦ ਕਿ ਅਸੀਂ ਦੇਖਦੇ ਹਾਂ ਬਹੁਤ ਸਾਰੇ ਲੋਕਾਂ ਦੀ ਬੰਦਗੀ ਵੀ ਇਕ ਖੇਲ ਹੀ ਹੁੰਦੀ ਹੈ। ਜੈਸੇ ਕਿ ਭਗਤ ਕਬੀਰ ਜੀ ਮਹਾਰਾਜ ਫ਼ਰਮਾਨ ਕਰਦੇ ਨੇ :-

*ਮਾਥੇ ਤਿਲਕੁ ਹਥਿ ਮਾਲਾ ਬਾਨਾਂ॥ ਲੋਗਨ ਰਾਮੁ ਖਿਲਉਨਾ ਜਾਨਾਂ॥ ੧॥*

(ਅੰਗ ੧੧੫੮)

ਖਿਡਾਉਣਿਆਂ ਨਾਲ ਬੱਚੇ ਖੇਡਦੇ ਨੇ ਅਰ ਬੱਚੇ ਦੀ ਦਰਿਸ਼ਟੀ ਵਿਚ ਹਰ ਚੀਜ਼ ਖਿਡੌਣਾ ਹੁੰਦੀ ਹੈ, ਚਾਹੇ ਧਰਮ ਪਰਮਾਤਮਾ ਹੀ ਕਿਉਂ ਨਾ ਹੋਵੇ। ਲੇਕਿਨ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਦਰਿਸ਼ਟੀ ਵਿਚ ਖੇਲ ਵੀ ਬੰਦਗੀ ਹੈ। ਖੇਲ ਵੀ ਪ੍ਰਭੂ ਹੈ। ਬੱਚਿਆਂ ਨਾਲ ਖੇਡਦੇ ਨੇ, ਖਿਡਾਉਂਦੇ ਨੇ, ਬੰਦਗੀ ਕਰਦੇ ਨੇ। ਸਤਿਨਾਮ ਜਪਦਿਆਂ ਜਪਦਿਆਂ ਬੱਚਿਆਂ ਤੇ ਵੀ ਸਰੂਰ ਤਾਰੀ ਹੋ ਜਾਂਦਾ ਹੈ। ਆਪ ਸਮਾਧੀਲੀਨ ਹੋ ਜਾਂਦੇ ਨੇ। ਐਸੀ ਛਾਪ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਆਪਣੇ ਬਚਪਨ ਦੀ, ਜਗਤ ਨੂੰ ਦਿੱਤੀ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਜਿਸ ਮੱਤ ਨੂੰ ਜਨਮ ਦਿੱਤਾ ਉਸ ਦਾ ਨਾਮ ਰਖਿਆ **ਸਿੱਖ / ਸ਼ਿਸ਼**। ਐਹ ਮਨੁੱਖ ! ਸੰਸਾਰ ਦੇ ਵਿਚ, ਬ੍ਰਹਿਮੰਡ ਦੇ ਵਿਚ ਸਿੱਖਣ ਨੂੰ ਬਹੁਤ ਕੁਛ ਹੈ। ਸਿਰਫ਼ ਸਿੱਖ ਤਤਵ ਸਿੱਖਣ ਦੀ ਭਾਵਨਾ ਹੋਣੀ ਚਾਹੀਦੀ ਹੈ। ਸਿਰਫ਼ ਸਿੱਖਣ ਦਾ ਜਜ਼ਬਾ ਹੋਣਾ ਚਾਹੀਦਾ ਹੈ ਔਰ ਮਰਦੇ ਦਮ ਤਕ ਹੋਣਾ ਚਾਹੀਦਾ ਹੈ, ਸਿੱਖਣ ਨੂੰ ਬਹੁਤ ਕੁਛ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਜੋ ਧਰਮ ਦਾ

ਤਖ਼ਈਅਲ, ਚਿੱਤਰ ਆਪਣੇ ਅੰਦਰ ਚਿਤਰਿਆ, ਉਸੇ ਦਾ ਨਾਮ ਸਿੱਖ ਰਖਿਆ। ਅਗਾਂਹ ਚਲ ਕੇ **ਸਿੱਖ ਦਾ ਸਰੂਪ, ਸਿੰਘ ਬਣਾਇਆ ਔਰ ਸਿੰਘ ਖ਼ਾਲਸਾ ਕਹਿਲਾਇਆ**। ਸਿੱਖ, ਸਿੰਘ, ਖ਼ਾਲਸਾ। ਇਸ ਤਰ੍ਹਾਂ ਦੀ ਰੂਪ ਰੇਖਾ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਮਨੁੱਖਤਾ ਦੀ ਝੋਲੀ ਵਿਚ ਪਾਈ।

ਥੋੜੇ ਜਿਹੇ ਵੱਡੇ ਹੋਏ, ਪਿਤਾ ਕਲਿਆਣ ਦਾਸ ਨੇ, ਪ੍ਰੋਹਿਤ ਦੇ ਕੋਲ ਪੜ੍ਹਨ ਵਾਸਤੇ ਬਿਠਾਇਆ। ਪ੍ਰੋਹਿਤ ਨੇ ਤਖ਼ਤੀ ਤੇ ਊੜਾ ਲਿਖਣ ਲਈ ਕਿਹਾ ਔਰ ਊੜਾ ਪਹਿਲੇ ਖ਼ੁਦ ਲਿਖਿਆ। ਇਸ ਤੋਂ ਇਕ ਗੱਲ ਸਪੱਸ਼ਟ ਹੁੰਦੀ ਹੈ, ਜਿਸ ਲਿੱਪੀ ਨੂੰ ਅਸੀਂ ਪੰਜਾਬੀ ਲਿੱਪੀ ਕਹਿੰਦੇ ਹਾਂ, ਗੁਰਮੁਖੀ ਲਿੱਪੀ ਕਹਿੰਦੇ ਹਾਂ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਦੀ ਮੌਜੂਦ ਸੀ। ਬਾਕਾਇਦਾ ਇਸ ਦੇ ਸਬੂਤ ਮੁਹੱਈਆ ਹੋ ਗਏ ਨੇ ਕਿ ਇਹ ਹਜ਼ਾਰਾਂ ਸਾਲ ਪੁਰਾਣੀ ਲਿੱਪੀ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਸੁਰਜੀਤ ਕੀਤਾ, ਫਿਰ ਅਪਨਾਇਆ ਤੇ ਇਹ ਗੁਰਮੁਖੀ ਕਹਿਲਾਈ। ਪ੍ਰੋਹਿਤ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੂੰ ਊੜਾ ਲਿਖ ਕੇ ਦਿੰਦਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ, ਭਗਤ ਕਬੀਰ ਜੀ ਦੀ ਬਾਵਨ ਅੱਖਰੀ ਮਿਲਦੀ ਹੈ, ਊੜੇ ਤੋਂ ਪ੍ਰਾਰੰਭ ਹੁੰਦੀ ਹੈ ਔਰ ਇਹ ਅੱਖਰ ਵਿਦੇਸ਼ਾਂ ਵਿਚ ਵੀ ਪਰਾਚੀਨ ਖੰਡਰਾਂ ਵਿਚ ਮਿਲੇ ਨੇ, ਖ਼ਾਸ ਕਰਕੇ ਰਸ਼ੀਆ ਵਿਚ। ਤੇ ਇਹ ਲਿੱਪੀ ਬਹੁਤ ਪੁਰਾਣੀ ਹੈ। ਪੰਡਿਤ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੂੰ ਤਖ਼ਤੀ ਤੇ ਊੜਾ ਲਿਖ ਕੇ ਦਿੰਦਾ ਹੈ ਔਰ ਕਹਿੰਦਾ ਹੈ, ਪੜ੍ਹੋ। ਯਾਦ ਕਰੋ ਇਹ ਊੜਾ ਹੈ, ਨਾਲੇ ਫਿਰ ਲਿਖੋ। ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਪ੍ਰੋਹਿਤ ਨੂੰ ਕਹਿੰਦੇ ਨੇ, ਊੜੇ ਦੇ ਅਰਥ ਦੱਸੋ। ਪ੍ਰੋਹਿਤ ਜੀ ਕਹਿੰਦੇ ਨੇ, ਊੜੇ ਦੇ ਕੋਈ ਅਰਥ ਨਹੀਂ। ਇਕ ਅੱਖਰ ਦੇ ਕੋਈ ਅਰਥ ਨਹੀਂ। ਦੋ ਚਾਰ ਅੱਖਰ ਮਿਲ ਕੇ ਜਦ ਪੂਰਾ ਸ਼ਬਦ ਬਣਦਾ ਹੈ, ਉਸ ਦੇ ਅਰਥ ਹੁੰਦੇ ਨੇ। ਇਕੱਲੇ ਅੱਖਰ ਦੇ ਕੋਈ ਅਰਥ ਨਹੀਂ ਹੁੰਦੇ। ਮਹਾਰਾਜ ਕਹਿੰਦੇ ਨੇ, ਸੰਕੇਤਕ ਅਰਥ ਤੇ ਹੁੰਦੇ ਨੇ। ਇਕ ਅੱਖਰ ਵੀ ਕਿਸੇ ਦਿਸ਼ਾ ਦੀ ਤਰਫ਼ ਇਸ਼ਾਰਾ ਤੇ ਕਰ ਸਕਦਾ ਹੈ। ਜੈਸੇ ਮਨੁੱਖ ਹੱਥਾਂ ਪੈਰਾਂ ਦੀ ਸਹੀ ਵਰਤੋਂ ਕਰੇ, ਅੱਖਰਾਂ ਤੋਂ ਵੀ ਸਹੀ ਦਿਸ਼ਾ ਲੈ ਸਕਦਾ ਹੈ, ਸੰਕੇਤਕ ਅਰਥ। ਪਾਂਧਾ ਕਹਿਣ ਲੱਗਾ ਸੰਕੇਤਕ ਅਰਥ ਹੁੰਦੇ ਹੀ ਨਹੀਂ।

ਅੱਜ ਤੇ ਅਸੀਂ ਦੇਖਦੇ ਹਾਂ ਵੱਡੇ-ਵੱਡੇ ਨਾਮ ਸਿਰਫ਼ ਸੰਕੇਤਕ ਅੱਖਰਾਂ ਦੇ ਰਾਹੀਂ ਹੀ ਜਗਤ ਦੇ ਸਾਹਮਣੇ ਰੱਖੇ ਜਾਂਦੇ ਹਨ। ਯੂਨਾਈਟਡ ਸਟੇਟਸ ਆਫ ਅਮਰੀਕਾ ਨੂੰ ਸਿਰਫ਼ ਯੂ. ਐਸ. ਏ (U.S.A.) ਹੀ ਕਹਿ ਦੇਣਾ। ਯੂਨਾਈਟਡ ਕਿੰਗਡੰਮ ਨੂੰ ਸਿਰਫ਼ ਯੂ.ਕੇ. (U.K.) ਹੀ ਕਹਿ ਦੇਣਾ, ਇਕ ਅੱਖਰ ਦੇ ਵਿਚ ਦੇਸ ਸਮਾਇਆ ਹੋਇਆ ਹੈ।

ਇਕ ਅੱਖਰ ਵਿਚ ਕੁੱਝ ਜਜ਼ਬੇ ਵੀ ਸਮਾਏ ਹੋਏ ਨੇ। ਇਕ ਅੱਖਰ ਸਿਰਫ਼ ਦੇਸ ਦੀ ਤਰਫ਼ ਹੀ ਇਸ਼ਾਰਾ ਨਹੀਂ ਕਰਦੇ, ਕੁੱਝ ਭਾਵਨਾਵਾਂ ਵੀ ਉਜਾਗਰ ਕਰਦੇ ਨੇ। ਕੁਛ ਗਿਆਨ ਦੀ ਤਰਫ਼ ਵੀ ਇਸ਼ਾਰਾ ਕਰਦੇ ਨੇ ਔਰ ਕੁਛ ਪਰਮਾਤਮਾ ਦੀ ਤਰਫ਼ ਵੀ ਇਸ਼ਾਰਾ ਕਰਦੇ ਨੇ। ਅਲਫ਼ ਤੋਂ ਅਲਹ ਦਾ ਇਸ਼ਾਰਾ ਲਿਆ ਜਾ ਸਕਦਾ ਹੈ। ਊੜੇ ਤੋਂ

ਓਅੰਕਾਰ ਦਾ ਇਸ਼ਾਰਾ ਲਿਆ ਜਾ ਸਕਦਾ ਹੈ। ਜੈਸੇ ਕਿ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਸਿਰਫ਼ ਊੜੇ ਤੋਂ ਓਅੰਕਾਰ ਦਾ ਉਪਦੇਸ਼ ਦਿੰਦੇ ਨੇ। ਪਾਂਧਾ ਜੀ ਊੜੇ ਦੇ ਅਰਥ ਦੱਸੋ। ਪਾਂਧਾ ਕਹਿੰਦਾ ਹੈ ਨਹੀਂ, ਅਰਥ ਨਹੀਂ ਹਨ। ਇਕ ਅੱਖਰ ਦੇ ਅਰਥ ਨਹੀਂ ਨੇ। ਤੋ ਸਤਿਗੁਰ ਦੇਵ ਜੀ ਮਹਾਰਾਜ ਕਹਿੰਦੇ ਨੇ ਕਿ ਇਹ ਊੜਾ ਬੇ-ਮੈਅਨੀ ਹੈ। ਅਰਥ ਨਹੀਂ ਹੈ। ਹਾਂ, ਅਰਥ ਨਹੀਂ ਹੈ। ਤੋ ਬੇ-ਮੈਅਨੀ ਅੱਖਰ ਮੈਂ ਨਹੀਂ ਪੜ੍ਹਨੇ। ਸਤਿਗੁਰ ਖੜੇ ਹੋ ਗਏ। ਜੈਸੇ ਚਲਣ ਲੱਗੇ, ਪਾਂਧੇ ਨੇ ਬਾਂਹ ਪਕੜ ਲਈ। ਪਟਵਾਰੀ ਜੀ ਨੇ, ਤੁਹਾਡੇ ਪਿਤਾ ਜੀ ਨੇ ਮੇਰੇ ਕੋਲ ਭੇਜਿਆ ਹੈ, ਪੜ੍ਹਨ ਵਾਸਤੇ। ਪੜ੍ਹਾਉਣ ਵਾਸਤੇ ਨਹੀਂ ਔਰ ਮੈਂ ਕਹਿ ਰਿਹਾ ਹਾਂ ਊੜੇ ਦੇ ਅਰਥ ਨਹੀਂ ਹੁੰਦੇ। ਇਕ ਅੱਖਰ ਦੇ ਅਰਥ ਨਹੀਂ ਹੁੰਦੇ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਕਿਹਾ, ਹੁੰਦੇ ਨੇ। ਤੁਹਾਨੂੰ ਪਤਾ ਨਹੀਂ ਹੈ। ਤੋ ਤੁਸੀਂ ਦੱਸੋ। ਓਥੇ ਧੰਨ ਗੁਰੂ ਨਾਨਕ ਦੇਵ ਜੀ ਨੇ ਪੱਟੀ ਲਿਖੀ ਹੈ। ਇਕ-ਇਕ ਅੱਖਰ ਦੇ ਅਰਥ ਦੱਸੇ ਨੇ ਔਰ ਇਹ ਸਾਰੀ ਬਾਣੀ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ਹੈ, **ਰਾਗੁ ਆਸਾ ਮਹਲਾ ੧ ਪਟੀ ਲਿਖੀ।**

***ੴ ਸਤਿਗੁਰ ਪ੍ਰਸਾਦਿ॥***

***ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥ (ਅੰਗ ੪੩੨)***

ਇੱਕ ਇੱਕ ਅੱਖਰ ਤੋਂ ਪਰਮਾਤਮਾ ਦੀ ਪ੍ਰੇਰਨਾ ਲਈ ਜਾ ਸਕਦੀ ਹੈ। ਇੱਕ ਇੱਕ ਅੱਖਰ ਤੋਂ ਸ਼ੁਭ ਗੁਣਾਂ ਦੀ ਤਰਫ਼ ਇਸ਼ਾਰਾ ਲਿਆ ਜਾ ਸਕਦਾ ਹੈ। ਇੱਕ ਇੱਕ ਅੱਖਰ ਚੰਗਿਆਈਆਂ ਦੀ ਤਰਫ਼ ਮਨੁੱਖ ਨੂੰ ਰਾਗ਼ਬ ਕਰ ਸਕਦਾ ਹੈ। ਆਖ਼ਿਰ ਜਦ ਕੁੱਝ ਸ਼ਬਦ ਬੋਲਾਂਗੇ, ਹੁੰਦਾ ਤੇ ਅੱਖਰਾਂ ਦਾ ਜੋੜ ਹੀ ਹੈ।

*ਅਖਰੀ ਨਾਮੁ ਅਖਰੀ ਸਾਲਾਹ॥ ਅਖਰੀ ਗਿਆਨੁ ਗੀਤ ਗੁਣ ਗਾਹ॥*
*ਅਖਰੀ ਲਿਖਣੁ ਬੋਲਣੁ ਬਾਣਿ॥ ਅਖਰਾ ਸਿਰਿ ਸੰਜੋਗੁ ਵਖਾਣਿ॥*

(ਅੰਗ ੪)

ਸਾਰਾ ਗਿਆਨ ਧਿਆਨ, ਉਹਨਾਂ ਦੇ ਨਾਮ, ਥਾਂ ਟਿਕਾਣੇ, ਉਹਨਾਂ ਦਾ ਉਚਾਰਨ ਅੱਖਰਾਂ ਦੇ ਅਧੀਨ ਹੈ। ਅੱਖਰਾਂ ਦੇ ਜੋੜ ਨਾਲ ਪੂਰਾ ਸ਼ਬਦ ਬਣਦਾ ਹੈ। ਇਸ ਨਾਲ ਹੀ ਜਗਤ ਨੂੰ ਸਮਝਾਇਆ ਜਾ ਸਕਦਾ ਹੈ, ਸਮਝਿਆ ਜਾ ਸਕਦਾ ਹੈ। ਕਰੀਬਨ ਕਰੀਬਨ ਮਨੁੱਖ ਸੰਸਾਰ ਦਾ ਹੱਥਾਂ ਪੈਰਾਂ ਤੋਂ ਇਤਨਾ ਕੰਮ ਨਹੀਂ ਲੈਂਦਾ ਜਿਤਨਾ ਜ਼ਬਾਨ ਤੋਂ ਲੈਂਦਾ ਹੈ ਔਰ ਪਰਮਾਤਮਾ ਦੀ ਤੇ ਸਾਰੀ ਸਾਧਨਾ ਹੀ ਜ਼ਬਾਨ ਤੇ ਖੜੀ ਹੈ। ਬੋਲਣ ਤੇ ਖੜੀ ਹੈ, ਜਪਣ ਤੇ ਖੜੀ ਹੈ। ਤੋ ਸਤਿਗੁਰ ਕਹਿੰਦੇ ਨੇ ਐਸਾ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਇੱਕ ਅੱਖਰ ਦਾ ਕੋਈ ਸੰਕੇਤਕ ਅਰਥ ਨਹੀਂ ਹੈ। ਜੈਸੇ ਸਤਿਗੁਰ ਨੇ ਪੱਟੀ ਲਿਖੀ ਔਰ ਇੱਕ ਇੱਕ ਅੱਖਰ ਦੇ ਸੰਕੇਤਕ ਅਰਥ ਲਿਖੇ ਔਰ ਆਖਿਆ ਪੜ੍ਹੋ ਪਾਂਧਾ ਜੀ। ਇਸ ਬੁੱਢੇ ਪਾਂਧੇ ਨੇ ਵੀ ਸਿਜਦਾ ਕਰ ਦਿੱਤਾ ਔਰ ਪਿਤਾ ਕਲਿਆਣ ਦਾਸ ਜੀ ਨੂੰ, ਪਟਵਾਰੀ ਜੀ ਨੂੰ ਆਖਿਆ ਇਸ ਬਾਲਕ ਨੂੰ ਮੈਂ ਨਹੀਂ ਪੜ੍ਹਾ ਸਕਦਾ। ਇਸ ਨੇ ਮੈਨੂੰ ਪੜ੍ਹਾ ਦਿੱਤਾ ਹੈ। ਔਰ

ਸਾਫ਼ ਕਹਿ ਦਿੱਤਾ ਪਟਵਾਰੀ ਜੀ ਨੂੰ ਕਿ ਇਸ ਨੂੰ ਕਿਸੇ ਮਕਤਬ ਵਿਚ, ਕਿਸੇ ਵਿਦਿਆਲੇ ਵਿਚ ਨਾ ਪਾਉਣਾ। ਇਹ ਜਗਤ ਨੂੰ ਪੜ੍ਹਾਉਣ ਲਈ ਆਇਆ ਹੈ, ਪੜ੍ਹਨ ਲਈ ਨਹੀਂ। ਇਹ ਕੁੱਝ ਦੱਸਣ ਲਈ ਆਇਆ ਹੈ, ਇਹ ਤੇ ਕੋਈ ਰਹਬਰੀ ਪੁਰਸ਼ ਹੈ। ਇਹ ਤੇ ਪਰਮਾਤਮਾ ਦੀ ਤਰਫ਼ੋਂ ਕੋਈ ਸੰਵਾਰਿਆ ਹੋਇਆ ਹੈ, ਸ਼ਿੰਗਾਰਿਆ ਹੋਇਆ ਹੈ। ਜਗਤ ਨੂੰ ਕੁੱਝ ਦੱਸਣ ਲਈ ਆਇਆ ਹੈ। ਪਿਤਾ ਕਲਿਆਣ ਦਾਸ ਜੀ ਨੂੰ ਮਾਯੂਸੀ ਹੋਈ। ਨਾਨਕ ਪੜ੍ਹ ਨਹੀਂ ਸਕੇ। ਮੱਝਾਂ ਚਾਰਨ ਨੂੰ ਦੇ ਦਿੱਤੀਆਂ। ਚਲੋ ਪੜ੍ਹਦੇ ਨਹੀਂ, ਕਮ ਅਜ਼ ਕਮ ਘਰ ਦੀਆਂ ਮੱਝਾਂ ਹੀ ਚਾਰ ਲਿਆ ਕਰੋ। ਐਵੇਂ ਫ਼ਜ਼ੂਲ ਤੇ ਸਮਾਂ ਜ਼ਾਇਆ ਨਾ ਕਰੋ। ਅੱਜ ਮੱਝਾਂ ਚਾਰਦਿਆਂ ਹੋਇਆਂ, ਚੂੰ ਕਿਹ ਸਾਰੀ ਰਾਤ ਪ੍ਰਭੂ ਦੀ ਬੰਦਗੀ ਵਿਚ ਰਹੇ, ਇਬਾਦਤ ਵਿਚ ਰਹੇ। ਦਿਨੇ ਸਰੀਰ ਵਿਚ ਕੁੱਝ ਸੁਸਤੀ ਆਈ ਤੇ ਦਰਖ਼ਤ ਦੇ ਥੱਲੇ ਸੌਂ ਗਏ। ਦਰਖ਼ਤ ਦੀ ਛਾਇਆ ਇਕ ਪਾਸੇ ਹੋ ਗਈ। ਮਹੀਨਾ ਵਸਾਖ ਦਾ ਸੀ, ਗਰਮੀ ਸੀ। ਚਿਹਰੇ ਤੇ ਧੁੱਪ ਪੈਣ ਲਗ ਪਈ। ਹੈਰਾਨਗੀ ਦੀ ਗੱਲ, ਭਾਰਤ ਦੀ ਪਕੜ ਵਿਚ ਇਹ ਗੱਲ ਆਦਿ ਕਾਲ ਤੋਂ ਆਈ ਹੈ, ਕਿ ਕੁੱਝ ਪਸ਼ੂ, ਪਸ਼ੂ ਨਹੀਂ ਹੁੰਦੇ ਮਨੁਸ਼ ਹੁੰਦੇ ਨੇ। ਉਹਨਾਂ ਦਾ ਮਨ ਕੰਮ ਕਰਦਾ ਹੈ। ਬਹੁਤੇ ਮਨੁਸ਼, ਮਨੁਸ਼ ਨਹੀਂ ਹੁੰਦੇ, ਪਸ਼ੂ ਹੁੰਦੇ ਨੇ।

*ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥*

(ਅੰਗ ੨੬੭)

ਮਨੁਸ਼ ਹੋਣ ਦੀ ਸੰਭਾਵਨਾ ਸਭ ਤੋਂ ਜ਼ਿਆਦਾ ਛੁਪੀ ਹੋਈ ਏ ਗਊ ਦੇ ਵਿਚ, ਮੋਰ ਦੇ ਅੰਦਰ, ਘੋੜੇ ਦੇ ਅੰਦਰ, ਹਾਥੀ ਵਿਚ ਔਰ ਸੱਪਾਂ ਦੇ ਵਿਚ ਵੀ। ਆਦਿ ਕਾਲ ਤੋਂ ਇਹ ਪਸ਼ੂ ਮਹਾਂਪੁਰਸ਼ਾਂ ਦੇ ਅੰਗ ਸੰਗ ਰਹੇ ਨੇ। ਸਤਪੁਰਸ਼ਾਂ ਦੇ ਅੰਗ ਸੰਗ ਰਹੇ ਨੇ। ਔਰ ਅਨੇਕਾਂ ਐਸੇ ਸਬੂਤ ਵੀ ਮਿਲਦੇ ਨੇ ਹਾਥੀ, ਗਊ, ਸੱਪ, ਘੋੜਾ, ਸੰਵੇਦਨਸ਼ੀਲ ਹੁੰਦੇ ਨੇ ਔਰ ਕਈ ਦਫ਼ਾ ਇਹਨਾਂ ਦੀਆਂ ਧਾਰਮਿਕ ਭਾਵਨਾਵਾਂ ਹੁੰਦੀਆਂ ਨੇ ਔਰ ਪ੍ਰਭੂ ਨਾਲ ਜੁੜੇ ਹੁੰਦੇ ਨੇ। ਸਮੇਂ-ਸਮੇਂ ਅੰਦਰੋਂ ਪਰਮਾਤਮਾ ਦਾ ਚਿੰਤਨ ਵੀ ਕਰਦੇ ਨੇ। ਇੱਕ ਹਾਥੀ ਦਾ ਜ਼ਿਕਰ ਤੇ ਗੁਰੂ ਤੇਗ ਬਹਾਦਰ ਜੀ ਬਾਰ ਬਾਰ ਕਰਦੇ ਨੇ।

*ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥*
*ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥ ੨॥*

(ਅੰਗ ੬੩੨)

ਇਹ ਹਾਥੀ ਦੀ ਕਥਾ ਹੈ। ਭਾਈ ਗੁਰਦਾਸ ਵੀ ਜ਼ਿਕਰ ਕਰਦੇ ਨੇ:-

*ਦੁਖਿਤ ਗਜਿੰਦ ਅਰਬਿੰਦ ਗਹਿ ਭੇਟ ਰਾਖੈ,*
*ਤਾਂ ਕੈ ਕਾਜੈ ਚਕ੍ਰਪਾਨਿ ਆਨਿ ਗ੍ਰਸੇ ਗ੍ਰਾਹ ਜੀ॥*

(ਕਬਿੱਤ ਸਵੱਯੇ ਭਾਈ ਗੁਰਦਾਸ ਜੀ, ੪੩੫/੩)

ਇੱਕ ਹਾਥੀ, ਤਪ ਸਾਧਨਾ ਕਰਦੇ ਹੋਏ ਮਹਾਤਮਾ ਬੁੱਧ ਦੀ ਸੇਵਾ ਕਰਦਾ ਸੀ।

ਜੰਗਲ ਵਿਚੋਂ ਉੱਚੇ-ਉੱਚੇ ਦਰੱਖ਼ਤਾਂ ਤੋਂ ਫਲ ਤੋੜ ਕੇ ਲਿਆਉਂਦਾ ਸੀ। ਕਰਮੰਡਲ ਵਿਚ ਨਿਰੰਜਨਾ ਨਦੀ ਵਿਚੋਂ ਪਾਣੀ ਭਰ ਕੇ ਲਿਆਉਂਦਾ ਸੀ। ਰਾਤ ਨੂੰ ਮਹਾਤਮਾ ਬੁੱਧ ਜਦ ਧਿਆਨ ਸਾਧਨਾ ਵਿਚ ਬੈਠਦੇ ਸਨ, ਚਾਰੋਂ ਪਾਸੇ ਘੁੰਮ ਕੇ ਪਹਿਰਾ ਦਿੰਦਾ ਸੀ ਤਾਂਕਿ ਕੋਈ ਜੰਗਲੀ ਜਾਨਵਰ ਮਹਾਤਮਾ ਬੁੱਧ ਤੇ ਹਮਲਾ ਨਾ ਕਰ ਦੇਵੇ। ਜਿਸ ਦਿਨ ਸਾਧਨਾ ਦੀ ਸਫਲਤਾ ਤੋਂ ਬਾਅਦ ਸਿਧਾਰਥ, ਗੌਤਮ ਬੁੱਧ ਬਣ ਕੇ ਜੰਗਲ ਨੂੰ ਛੋੜ ਕੇ ਜਾਣ ਲੱਗੇ, ਇਸ ਹਾਥੀ ਨੇ ਤੜਪ ਤੜਪ ਕੇ ਆਪਣੇ ਪ੍ਰਾਣ ਦੇ ਦਿੱਤੇ। ਸਾਰਾ ਬੋਧੀ ਜਗਤ ਹਾਥੀ ਦੀ ਪੂਜਾ ਕਰਦਾ ਹੈ। ਸਾਰਾ ਹਿੰਦੂ ਜਗਤ ਗਊ ਦੀ ਪੂਜਾ ਕਰਦਾ ਹੈ। ਮੋਰ ਦੀ ਪੂਜਾ ਕਰਦਾ ਹੈ। ਚੀਨ, ਜਾਪਾਨ ਤੇ ਭਾਰਤ ਵਿਚ ਬਾਕਾਇਦਾ ਸੱਪਾਂ ਦੀ ਵੀ ਪੂਜਾ ਹੁੰਦੀ ਹੈ। ਸ਼ਿਵ ਜੀ ਦੇ ਕੰਠ ਵਿਚ ਸਰਪ। ਬਹੁਤ ਗਹਿਰੀ ਬਾਰਿਸ਼ ਦੇ ਸਮੇਂ ਇਕ ਸ਼ੇਸ਼ਨਾਗ ਨੇ, ਇੱਕ ਬਹੁਤ ਵੱਡੇ ਸੱਪ ਨੇ ਮਹਾਤਮਾ ਬੁੱਧ ਦੇ ਉੱਪਰ ਆ ਕੇ ਛਾਇਆ ਕੀਤੀ ਤਾਂਕਿ ਪਾਣੀ ਮੁਖੜੇ ਤੇ ਨਾ ਪਵੇ। ਤੇਜ਼ ਧੁੱਪ ਜਦ ਗੁਰੂ ਨਾਨਕ ਦੇਵ ਜੀ ਦੇ ਮੁਖੜੇ ਤੇ ਪੈਣ ਲੱਗੀ, ਇਕ ਸਰਪ ਆਇਆ ਹੈ। ਉਸ ਨੇ ਆਪਣੀ ਛਜਲੀ ਪਸਾਰ ਕੇ, ਮੁਖੜੇ ਤੇ ਛਾਇਆ ਕੀਤੀ। ਰਾਹਗੀਰਾਂ ਨੇ ਸਮਝ ਲਿਆ, ਨਾਨਕ ਜੀ ਸੁੱਤੇ ਹੋਏ ਨਹੀਂ। ਸੱਪ ਨੇ ਡੰਗ ਮਾਰਿਆ ਹੈ, ਖ਼ਤਮ ਹੋ ਗਏ ਹਨ। ਲੇਕਿਨ ਤਲਵੰਡੀ ਵਿਚ ਇਕ ਰਮਜ਼ੀ ਬੰਦਾ ਵੀ ਰਹਿੰਦਾ ਸੀ ਜੋ ਤਲਵੰਡੀ ਦਾ ਮਾਲਿਕ ਸੀ, ਰਾਏ ਬੁਲਾਰ। ਪਿਤਾ ਕਲਿਆਣ ਦਾਸ ਪਟਵਾਰੀ ਸਨ, ਮੁਲਾਜ਼ਿਮ ਸਨ। ਇਹ ਜਦ ਲੰਘਿਆ ਹੈ, ਘੋੜੇ ਤੋਂ ਉਤਰਿਆ ਹੈ, ਸਲਾਮ ਕੀਤੀ ਏ, ਸਿਜਦਾ ਕੀਤਾ ਹੈ, ਐਸਾ ਪੁਰਸ਼। ਇਹ ਸੱਪ ਜਿਨ੍ਹਾਂ ਨੂੰ ਡੰਗ ਮਾਰ ਕੇ ਖ਼ਤਮ ਕਰ ਦਿੰਦੇ ਨੇ, ਗੁਰੂ ਨਾਨਕ ਦੇਵ ਜੀ ਦੇ ਮੁਖੜੇ ਤੇ ਛਾਇਆ ਕਰ ਰਿਹਾ ਹੈ। ਸਰਪ ਨੇ ਛਾਇਆ ਕੀਤੀ, ਸ਼ਹਿਰ ਵਿਚ ਚਰਚਾ ਹੋਈ। ਕੁਛ ਅੱਖਾਂ ਜੋ ਅਨੁਭਵੀ ਸਨ, ਗੁਰੂ ਨਾਨਕ ਦੇਵ ਜੀ ਨੂੰ ਹੋਰ ਢੰਗ ਨਾਲ ਦੇਖਣ ਲੱਗ ਪਈਆਂ। ਕੁਛ ਦਿਲ ਦਿਮਾਗ਼ ਦੇ ਅੰਦਰ ਸਤਿਕਾਰ ਵੀ ਪੈਦਾ ਹੋਇਆ। ਲੇਕਿਨ ਪਿਤਾ ਆਖ਼ਿਰ ਪਿਤਾ ਹੈ। ਉਹ ਤੇ ਚਾਹੁੰਦਾ ਹੈ, ਕਿਉਂਕਿ ਉਸ ਦਾ ਸੰਬੰਧ ਮੋਹ ਦਾ ਹੁੰਦਾ ਹੈ। ਮੇਰਾ ਪੁੱਤਰ ਹਰ ਗੱਲ ਦੇ ਵਿਚ ਸੰਪੰਨ ਹੋਵੇ। ਸ਼ਕਤੀਸ਼ਾਲੀ ਬਣੇ, ਗਿਆਨਵਾਨ ਬਣੇ। ਕਾਰੋਬਾਰੀ ਬਣੇ, ਧਨਵਾਨ ਬਣੇ। ਹਰ ਪਿਤਾ ਦੀ ਤਰ੍ਹਾਂ ਕਲਿਆਣ ਦਾਸ ਦੀ ਵੀ ਇਹੀ ਲਾਲਸਾ ਹੈ। ਇਹੀ ਉਮੰਗ ਹੈ, ਇਹੀ ਤਰੰਗ ਹੈ। ਸ਼ਹਿਰਵਾਸੀ, ਤਲਵੰਡੀ ਵਾਸੀ ਜੈਸੇ ਸਨਮਾਨ ਕਰਨ ਲੱਗ ਪਏ, ਸਤਿਕਾਰ ਕਰਨ ਲੱਗ ਪਏ, ਇਹਦੇ ਨਾਲ ਕਲਿਆਣ ਦਾਸ ਨੂੰ ਖ਼ੁਸ਼ੀ ਨਹੀਂ ਹੋਈ, ਦੁੱਖ ਹੋਇਆ। ਆਖਿਆ, ਪੁੱਤਰ, ਗਿਆਨਵਾਨ ਨਹੀਂ ਹੈ, ਕਾਰੋਬਾਰੀ ਨਹੀਂ ਹੈ, ਇਹ ਤੇ ਕੋਈ ਸੰਤ ਜਾਪਦਾ ਹੈ। ਭਾਵੇਂ ਸੰਤ ਮਹਾਨ ਹੈ, ਸੰਤ ਅਜ਼ੀਮ ਹੈ, ਮਨੁੱਖਤਾ ਦੀ ਸਿਰਮੌਰ ਹਸਤੀ ਹੈ। ਪਰ ਆਖ਼ਿਰ ਮਾਂ ਬਾਪ ਨਹੀਂ ਚਾਹੁੰਦੇ, ਪੁੱਤਰ ਸੰਤ ਹੋਵੇ। ਕਾਰੋਬਾਰੀ ਹੋਵੇ, ਧਨਵਾਨ ਹੋਵੇ। ਇਹ ਚਾਹਤ ਹੁੰਦੀ ਹੈ, ਆਮ ਮਾਂ ਬਾਪ ਦੀ ਤਰ੍ਹਾਂ, ਪਿਤਾ ਕਲਿਆਣ ਦਾਸ ਦੀ ਵੀ ਇਹੀ ਚਾਹਤ ਹੈ। ਮਾਤਾ ਤ੍ਰਿਪਤਾ ਜੀ ਦੀ ਵੀ ਇਹੀ ਚਾਹਤ ਹੈ। ਲੇਕਿਨ ਗੁਰੂ ਨਾਨਕ ਦੇਵ ਜੀ ਦੀ ਚਾਹਤ ਤੇ ਜਗਤ ਨੂੰ ਪ੍ਰਭੂ ਨਾਲ ਜੋੜਨਾ ਹੈ। ਆਪਣੇ ਆਪ

ਹਰ ਵਕਤ ਪ੍ਰਭੂ ਨਾਲ ਜੁੜੇ ਰਹਿਣਾ ਔਰ ਜਗਤ ਨੂੰ ਜੋੜਨਾ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਆਪਣੀ ਜ਼ਿੰਦਗੀ ਦਾ ਲਕਸ਼ ਬਣਾਇਆ। ਉਹ ਸ਼ਹਿਰ ਵਾਸੀਆਂ ਨੂੰ, ਦੇਸ਼ ਵਾਸੀਆਂ ਨੂੰ ਔਰ ਫਿਰ ਅਫ਼ਗਾਨਿਸਤਾਨ, ਈਰਾਨ, ਅਰਬ, ਰਸ਼ੀਆ, ਤਿੱਬਤ, ਭੂਟਾਨ, ਸਿੱਕਮ, ਲੰਕਾ ਅਤੇ ਚਾਇਨਾ ਦੇ ਇਲਾਕੇ ਵਿਚ ਭਰਮਣ ਕਰ ਕੇ, ਮਨੁੱਖਤਾ ਨੂੰ ਪਰਿਪੂਰਨ ਪਰਮਾਤਮਾ ਨਾਲ ਜੋੜਨ ਦਾ ਯਤਨ ਕੀਤਾ, ਉਪਰਾਲਾ ਕੀਤਾ। ਵਿਸ਼ਵ ਭਰ ਦੇ ਵਿਚ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਇਤਿਹਾਸਿਕ ਅਸਥਾਨ ਇਸ ਗੱਲ ਦਾ ਸਬੂਤ ਨੇ, ਇਸ ਗੱਲ ਦਾ ਪਰਮਾਣ ਨੇ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜਦ ਯੁਵਾ ਹੋਏ। ਜਵਾਨੀ ਵਿਚ ਕਦਮ ਰੱਖੇ ਤਾਂ ਪਿਤਾ ਕਲਿਆਣ ਦਾਸ ਜੀ ਨੇ ਸੋਚਿਆ, ਪੁੱਤਰ ਪੜ੍ਹ ਨਹੀਂ ਸਕਿਆ। ਪੁੱਤਰ ਢੰਗ ਨਾਲ ਖੇਤੀਬਾੜੀ ਔਰ ਮੱਝਾਂ ਨਹੀਂ ਚਾਰ ਸਕਿਆ। ਬੇਹਤਰ ਹੋਵੇ ਕਿਸੇ ਕਾਰੋਬਾਰ ਵਿਚ ਪਾਈਏ। ਉਸ ਜ਼ਮਾਨੇ ਵਿਚ ਚਾਂਦੀ ਦੇ ਸਿੱਕੇ ਚਲਦੇ ਸਨ। ਇੱਕ ਰੁਪਈਆ ਬੜੀ ਮਹਿਮਾ ਰਖਦਾ ਸੀ। ਬੜੀ ਵੁਕਤ ਰੱਖਦਾ ਸੀ। ਵੀਹ ਰੁਪਏ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੂੰ ਦਿੱਤੇ ਔਰ ਨਾਲ ਬਾਲਾ। ਵਪਾਰ ਕਰਨ ਲਈ ਚਲੇ ਨੇ। ਅੱਜ ਤਕ ਕੋਈ ਕਿਸੇ ਚੀਜ਼ ਦਾ ਵਪਾਰ ਕਰਦਾ ਹੈ, ਕੋਈ ਕਿਸੇ ਚੀਜ਼ ਦਾ। ਤਰ੍ਹਾਂ-ਤਰ੍ਹਾਂ ਦੀਆਂ ਵਸਤੂਆਂ। ਹਰ ਦੁਕਾਨ ਤੇ ਕੋਈ ਨਾ ਕੋਈ ਵਸਤੂ ਦਾ ਵਪਾਰ ਹੋ ਰਿਹਾ ਹੈ। ਹਜ਼ਾਰਾਂ ਲੱਖਾਂ ਤਰ੍ਹਾਂ ਦੀਆਂ ਵਸਤੂਆਂ ਮਨੁੱਖੀ ਦੁਨੀਆਂ ਵਿਚ, ਵਪਾਰਕ ਕੇਂਦਰਾਂ ਵਿਚ ਮਿਲਣਗੀਆਂ ਔਰ ਵਪਾਰ ਹੋ ਰਿਹਾ ਹੈ। ਕਬੀਰ ਜੀ ਇਸ ਨੂੰ ਇਸ ਤਰ੍ਹਾਂ ਬਿਆਨ ਕਰਦੇ ਨੇ।



*ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ ॥*
*ਸੰਤਹੁ ਬਨਜਿਆ ਨਾਮੁ ਗੋਬਿਦ ਕਾ ਐਸੀ ਖੇਪ ਹਮਾਰੀ ॥ ੧ ॥*
*ਹਰਿ ਕੇ ਨਾਮ ਕੇ ਬਿਆਪਾਰੀ ॥*
*ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ ॥ ੧॥ ਰਹਾਉ ॥* (ਅੰਗ ੧੧੨੩)

ਕਬੀਰ ਜੀ ਕਹਿੰਦੇ ਨੇ ਅਸੀਂ ਤੇ ਹਰੀ ਨਾਮ ਦੇ ਵਪਾਰੀ ਹਾਂ। ਹਰੀ ਨਾਮ ਹੀ ਵਣਜਦੇ ਹਾਂ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੂੰ ਰਾਹ ਦੇ ਵਿਚ, ਕੋਈ ੨੫ ਦੇ ਕਰੀਬ ਬੈਠੇ ਸਾਧੂ ਮਿਲੇ, ਜੋ ਦੋ ਦਿਨਾਂ ਦੇ ਭੁੱਖੇ ਸਨ ਪਰ ਸ਼ੁਕਰਾਨੇ ਵਿਚ ਸਨ। ਬੰਦਗੀ ਵਿਚ ਸਨ, ਪ੍ਰਭੂ ਚਿੰਤਨ ਵਿਚ ਸਨ। ਭਾਵੇਂ ਭੋਜਨ ਨਹੀਂ ਮਿਲਿਆ ਲੇਕਿਨ ਭਜਨ ਨਹੀਂ ਬੰਦ ਕੀਤਾ। ਭਜਨ ਚਲ ਰਿਹਾ ਸੀ ਪਰ ਸਰੀਰ ਤੇ ਭੁੱਖਾ ਸੀ। ਤਨ ਤੇ ਭੋਜਨ ਦੀ ਮੰਗ ਕਰ ਰਿਹਾ ਸੀ, ਭਾਵੇਂ ਉਹਨਾਂ ਦਾ ਮਨ ਭਜਨ ਕਰ ਰਿਹਾ ਸੀ ਪਰ ਤਨ ਨਾਲ-ਨਾਲ ਭੋਜਨ ਦੀ ਮੰਗ ਵੀ ਕਰ ਰਿਹਾ ਸੀ। ਦੋ ਦਿਨ ਤੋਂ ਭੋਜਨ ਉਪਲੱਬਧ ਨਹੀਂ ਹੋਇਆ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ, ਉਹਨਾਂ ਹੀ ਵੀਹ ਰੁਪਈਆਂ ਦੇ, ਮਾਲਪੂੜੇ ਬਣਾਏ, ਪੂਰੀਆਂ ਬਣਾਈਆਂ, ਸਬਜ਼ੀ ਬਣਾ ਕੇ ਪੰਗਤ ਲਗਾ ਕੇ ਉਹਨਾਂ

ਸਾਧੂਆਂ ਨੂੰ ਭੋਜਨ ਛਕਾਇਆ। ਸਿੱਖ ਜਗਤ ਵਿਚ ਤੇ ਇਹ ਗਾਥਾ ਪ੍ਰਚੱਲਿਤ ਹੋ ਗਈ ਏ, ਉਹ ਵੀਹ ਰੁਪਏ ਕੀਤੇ ਹੋਏ ਦਾਨ, ਉਹ ਵੀਹਾਂ ਰੁਪਈਆਂ ਦਾ ਚਲਾਇਆ ਹੋਇਆ ਲੰਗਰ, ਸਾਰੀ ਦੁਨੀਆਂ ਦੇ ਗੁਰਦਵਾਰਿਆਂ ਵਿਚ ਲੰਗਰ ਚਲਦੇ ਪਏ ਨੇ, ਬਰਕਤ ਇਤਨੀ, **ਅੰਨ ਦਾਨ ਮਹਾਂ ਕਲਿਆਣ**। ਐਸਾ ਕੋਈ ਗੁਰਦੁਆਰਾ ਨਹੀਂ ਜਿੱਥੇ ਲੰਗਰ ਨਹੀਂ ਚਲਦਾ, ਭੁੱਖੇ ਨੂੰ ਅੰਨ ਨਹੀਂ ਮਿਲਦਾ। ਗੁਰੂ ਨਾਨਕ ਦੇਵ ਜੀ ਨੇ ਇਹ ਬੁਨਿਆਦ ਰੱਖ ਦਿੱਤੀ। ਭੁੱਖੇ ਮਨੁੱਖ ਸਾਹਮਣੇ ਹੋਣ ਔਰ ਜੇਬ ਵਿਚ ਦਮੜੇ ਹੋਣ, ਉਹ ਕਿਹੜੇ ਕੰਮ ਦੇ। ਭੁੱਖਿਆਂ ਦੇ ਪੇਟ ਵਿਚ ਪਾ ਦਿੱਤੇ। ਲੰਗਰ ਛਕਾ ਦਿੱਤਾ। ਦੱਬੇ ਪੈਰਾਂ ਨਾਲ ਵਾਪਸ ਆ ਰਹੇ ਨੇ। ਬਾਲਾ ਜੀ ਨੇ ਜਾ ਕੇ ਪਿਤਾ ਕਲਿਆਣ ਦਾਸ ਜੀ ਨੂੰ ਦੱਸ ਦਿੱਤਾ ਕਿ ਵੀਹ ਰੁਪਏ ਤੇ ਗੁਰੂ ਨਾਨਕ ਜੀ ਲੁਟਾ ਕੇ ਆ ਗਏ ਨੇ। ਰਸਤੇ ਵਿਚ ਸਾਧੂ ਬੈਠੇ ਸਨ, ਉਹਨਾਂ ਨੂੰ ਭੋਜਨ ਛਕਾ ਦਿੱਤਾ। ਕਲਿਆਣ ਦਾਸ ਵੀ ਕਰੋਧਤ ਹੋਏ, ਜੈਸੇ ਆਮ ਪਿਤਾ ਕਰੋਧਤ ਹੁੰਦੇ ਨੇ। ਹੈਂ ! ਨਫ਼ਾ ਤੇ ਇਕ ਪਾਸੇ ਰਿਹਾ, ਸਾਰੀ ਮੂੜ੍ਹੀ ਗੁਆ ਕੇ ਆ ਗਿਆ ਹੈ। ਬਾਹਰ ਆਏ, ਦਰੱਖ਼ਤ ਦੇ ਥੱਲੇ ਬੈਠੇ ਧੰਨ ਗੁਰੂ ਨਾਨਕ ਦੇਵ ਜੀ ਨੂੰ ਦੋ ਥੱਪੜ ਮਾਰੇ। ਭੈਣ ਨਾਨਕੀ ਜੀ ਨੇ ਵਿਚ ਵਿਚਾਲੇ ਪੈ ਕੇ ਛੁਡਾਇਆ। ਪਿਤਾ ਕਲਿਆਣ ਦਾਸ ਜੀ ਨੂੰ ਕੌਣ ਦੱਸੇ, ਵੀਹ ਰੁਪਈਆਂ ਕਰਕੇ ਉਹ ਸੌਦਾ ਹੋਇਆ ਹੈ ਜਿਸ ਦੀ ਬਰਕਤ ਰਹਿੰਦੀ ਦੁਨੀਆਂ ਤਕ ਚਲੇਗੀ ਔਰ ਚਲ ਰਹੀ ਹੈ। ਕੀ ਵਪਾਰ ਤੂੰ ਕੀਤਾ ਹੈ, ਕੀ ਸੌਦਾ ਤੂੰ ਕੀਤਾ ਹੈ? ਤੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਸੱਚ ਦਾ ਸੌਦਾ ਕੀਤਾ ਹੈ। ਸੱਚਾ-ਸੌਦਾ ਕੀਤਾ ਹੈ। ਗੁਰਦੁਆਰਾ ਸੱਚਾ-ਸੌਦਾ ਪਾਕਿਸਤਾਨ ਵਿਚ ਮੌਜੂਦ ਹੈ, ਜਿੱਥੇ ਮੇਰੇ ਪਾਤਸ਼ਾਹ ਨੇ ਇਹ ਸੱਚਾ-ਸੌਦਾ ਕੀਤਾ। ਯਾਦਗਾਰੀ ਅਸਥਾਨ ਬਾਰ-ਬਾਰ ਯਾਦ ਦਿਲਾ ਰਿਹਾ ਹੈ, ਉਹਨਾਂ ਵੀਹ ਰੁਪਈਆਂ ਦੀ, ਜਿਸ ਦੀ ਬਰਕਤ ਅੱਜ ਸਾਰਾ ਸੰਸਾਰ ਖਾ ਰਿਹਾ ਹੈ, ਲੈ ਰਿਹਾ ਹੈ।



ਮਾਯੂਸੀ ਹੋਈ ਪਿਤਾ ਕਲਿਆਣ ਦਾਸ ਜੀ ਨੂੰ, ਸੋਚਿਆ, ਜੁਆਨ ਹੋ ਗਿਆ ਹੈ, ਵਿਆਹ ਕਰ ਦੇਈਏ, ਜ਼ਿੰਮੇਵਾਰੀ ਸੰਭਾਲੇਗਾ। ਸ਼ਾਇਦ ਕੰਮ-ਕਾਰ ਵਿਚ ਪਰਿਵਰਤ ਹੋ ਜਾਏ। ਬਟਾਲੇ (ਪੰਜਾਬ) ਵਿਚ ਮੂਲੇ ਖੱਤਰੀ ਦੀ ਲੜਕੀ ਸੁਲੱਖਣੀ ਜੀ ਨਾਲ ਆਪ ਦੀ ਮੰਗਣੀ ਹੋਈ। ਵਾਕਈ ਸ਼ੁਭ ਲੱਛਣਾਂ ਵਾਲੀ ਦੇਵੀ ਸੀ ਜਿਸ ਦਾ ਵਕਤ ਦੇ ਅਵਤਾਰੀ ਪੁਰਸ਼ ਨਾਲ ਸੰਬੰਧ ਜੁੜਿਆ। ਬਰਾਤ ਚਲੀ, ਪਰ ਬਰਾਤ ਦੇ ਵਿਚ ਆਮ ਬਰਾਤੀ ਘਟ ਨੇ, ਸਾਧੂ ਜ਼ਿਆਦਾ ਨੇ, ਜੋਗੀ ਜ਼ਿਆਦਾ ਨੇ, ਜੰਗਮ ਜ਼ਿਆਦਾ ਨੇ, ਫ਼ਕੀਰ ਜ਼ਿਆਦਾ ਨੇ। ਰੂਏ ਜ਼ਮੀਨ ਤੇ ਇਸ ਤਰ੍ਹਾਂ ਦੀ ਬਰਾਤ ਪਹਿਲੀ ਦਫ਼ਾ ਚਲੀ ਜਿਸ ਦੇ ਵਿਚ ਆਮ ਰਿਸ਼ਤੇਦਾਰ ਤੇ ਘੱਟ ਨੇ, ਸੰਤ ਜ਼ਿਆਦਾ ਨੇ, ਭਗਤ ਜ਼ਿਆਦਾ ਨੇ, ਫ਼ਕੀਰ ਜ਼ਿਆਦਾ ਨੇ, ਜੰਗਮ ਜ਼ਿਆਦਾ ਨੇ, ਜੋਗੀ ਜ਼ਿਆਦਾ ਨੇ। ਇਹ ਬਰਾਤ ਜਦ ਬਟਾਲੇ ਪਹੁੰਚੀ, ਮੂਲੇ ਖੱਤਰੀ ਨੂੰ ਮਾਯੂਸੀ ਹੋਈ, ਮੁੰਡਾ ਤੇ ਸੰਤ ਹੈ। ਤਦੇ ਤੇ ਬਰਾਤ ਵਿਚ ਇਤਨੇ ਸੰਤ ਆਏ ਨੇ। ਨੀਯਤ ਬਦਲ ਗਈ ਮੂਲੇ ਖੱਤਰੀ ਦੀ ਕਿ ਆਪਣੀ ਬੱਚੀ ਦਾ ਗ਼ਲਤ ਥਾਂ ਤੇ ਰਿਸ਼ਤਾ ਕਰ ਬੈਠਾ ਹੈ। ਐਸੀ ਕੰਧ ਦੇ ਕੋਲ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਮੰਜਾ

ਲਗਵਾਇਆ ਔਰ ਬੈਠਾਇਆ, ਜਿਹੜੀ ਕੰਧ ਗਿਰਨ ਵਾਲੀ ਸੀ। ਨੀਯਤ ਮੂਲੇ ਦੀ ਇਹੀ ਸੀ ਕਿ ਕੰਧ ਗਿਰ ਜਾਏ ਗੁਰੂ ਨਾਨਕ ਤੇਂ, ਤਾਂਕਿ ਇਹ ਰਿਸ਼ਤਾ ਟੁੱਟ ਜਾਏ, ਰਹਿ ਜਾਏ। ਕਾਫ਼ੀ ਦੇਰ ਤਕ, ਬੈਠੇ ਨੇ ਗੁਰੂ ਨਾਨਕ ਦੇਵ ਜੀ ਪਰ ਕੰਧ ਗਿਰੀ ਨਹੀਂ। ਮੂਲੇ ਖੱਤਰੀ ਨੇ ਕੁਛ ਇੱਕ ਨੂੰ ਇਸ਼ਾਰਾ ਕਰਵਾਇਆ ਹੈ ਕਿ ਕੰਧ ਨੂੰ ਧੱਕਾ ਦਿਉ। ਜਦ ਕੁਛ ਧੱਕਾ ਦੇਣ ਲੱਗੇ ਨੇ। ਬੁਲੰਦ ਬਾਂਗ ਗੁਰੂ ਨਾਨਕ ਦੇਵ ਜੀ ਬੋਲਦੇ ਨੇ, ਇਹ ਦੀਵਾਰ ਨਹੀਂ ਗਿਰੇਗੀ। ਇਹ ਰਹਿੰਦੀ ਦੁਨੀਆਂ ਤਕ ਸਾਡੇ ਵਿਆਹ ਦੀ ਨਿਸ਼ਾਨੀ ਰਹੇਗੀ। ਅੱਜ ਵੀ ਉਹ ਕੰਧ ਬਟਾਲੇ ਵਿਚ ਮੌਜੂਦ ਹੈ ਔਰ ਬੜਾ ਸੁੰਦਰ ਗੁਰਦਵਾਰਾ ਹੈ ਜਿਸ ਦਾ ਨਾਮ ਹੈ ਗੁਰਦਵਾਰਾ ਕੰਧ ਸਾਹਿਬ। ਧੰਨ ਗੁਰੂ ਨਾਨਕ ਦੇਵ ਜੀ ਮਹਾਰਜ ਜੀ ਦੇ ਨਾਮ ਦੀ ਸਾਂਝ ਆਪਣੀ ਭੈਣ ਦੇ ਨਾਲ ਹੈ। **ਇੱਕ ਨਾਨਕੀ, ਇੱਕ ਨਾਨਕ**। ਹੈਰਾਨਗੀ ਹੁੰਦੀ ਹੈ ਜਿੱਥੇ ਨਾਮਾਂ ਦੀ ਇਤਨੀ ਗਹਿਰੀ ਸਾਂਝ ਹੈ, ਦਿਲਾਂ ਦੀ ਵੀ ਸਾਂਝ ਹੈ, ਵਿਚਾਰਾਂ ਦੀ ਵੀ ਸਾਂਝ ਹੈ।

ਪਹਿਲੀ ਔਲਾਦ ਦਾ ਜਨਮ ਨਾਨਕਿਆਂ ਦੇ ਘਰ ਹੋਇਆ। ਨਾਨੀ ਨੇ ਇਸ ਬੱਚੀ ਨਾਲ ਲਾਡ ਪਿਆਰ ਇਤਨਾ ਕੀਤਾ, ਮੋਹ ਹੋ ਗਿਆ ਔਰ ਕਹਿਣ ਲੱਗੀ ਕਿ ਇਹ ਤੇ ਨਾਨਕਿਆਂ ਦੀ ਏ। ਨਾਨਕੀ, ਇਹ ਨਾਮ ਕਿਸੇ ਰਸਮੋਂ ਰਿਵਾਜ ਦੇ ਮੁਤਾਬਿਕ ਨਹੀਂ ਰਖਿਆ ਗਿਆ। ਬਲਕਿ ਨਾਨੀ ਦੇ ਮੁਖਾਰਬਿੰਦ ਤੋਂ ਸੁਭਾਵਿਕ ਨਿਕਲਿਆ ਹੈ। ਦੂਜੀ ਔਲਾਦ ਰਾਏ-ਭੋਇ ਦੀ ਤਲਵੰਡੀ ਵਿਚ ਹੋਈ, ਅੰਦਾਜ਼ਨ ੭ ਸਾਲ ਦਾ ਵਕਫਾ। ਮਾਸੂਮ ਬਾਲਕ ਨੂੰ ਮਾਤਾ ਤ੍ਰਿਪਤਾ ਜੀ ਨੇ, ਨਾਨਕੀ ਦੀ ਗੋਦ ਵਿਚ ਪਾ ਕੇ ਆਖਿਆ, **ਇਹ ਨਾਨਕੀ ਦਾ ਵੀਰ ਨਾਨਕ**। ਇੱਕ ਨਾਨਕੀ, ਇੱਕ ਨਾਨਕ। ਭਾਸ਼ਾਵਾਂ ਦੇ ਗਿਆਨੀ, ਗਰੈਮਰ ਗਿਆਨੀ, ਵਿਆਕਰਣ ਦੇ ਪੰਡਿਤ **ਨਾਨਕ ਦੇ ਅਰਥ ਕਰਦੇ ਨੇ ਨਾ-ਅਨਿਕ**। ਜਿਸ ਦੇ ਵਿਚ ਅਨੇਕਤਾ ਨਹੀਂ ਹੈ। ਜੋ ਇੱਕ ਦੀ ਗੱਲ ਕਰਦਾ ਹੈ, ਇੱਕ ਨੂੰ ਵੇਖਦਾ ਹੈ, ਇੱਕ ਨੂੰ ਸੁਣਦਾ ਹੈ, ਇੱਕ ਨੂੰ ਸੋਚਦਾ ਹੈ, ਇੱਕ ਨਾਲ ਜੁੜਦਾ ਹੈ, ਇੱਕ ਨਾਲ ਜੋੜਦਾ ਹੈ, ਉਸੇ ਦਾ ਨਾਮ ਹੈ ਨਾਨਕ।

ਪਿਤਾ ਕਲਿਆਣ ਦਾਸ ਨੇ ਦੇਖਿਆ, ਹਰ ਪਾਸਿਓਂ ਮਾਯੂਸ ਹੋ ਕੇ, ਲਾਚਾਰ ਹੋ ਕੇ। ਵਿਆਹੀ ਜਾ ਚੁੱਕੀ ਸੀ ਨਾਨਕੀ। ਸੁਲਤਾਨਪੁਰ ਵਿਚ ਰਹਿੰਦੀ ਸੀ। ਓਥੇ ਭੇਜ ਦਿੱਤਾ। ਭਈਆ ਜੈ ਰਾਮ ਨੇ ਸੁਲਤਾਨਪੁਰ ਦੇ ਨਵਾਬ ਕੋਲ ਨੌਕਰ ਰੱਖ ਦਿੱਤਾ। ਮੋਦੀ ਬਣਾ ਦਿੱਤਾ। ਮੋਦੀਖ਼ਾਨਾ ਚਲਾ ਰਹੇ ਨੇ। ਜਿਹੜੇ ਨਵਾਬ ਦੇ ਮੁਲਾਜ਼ਿਮ ਸਨ, ਉਹਨਾਂ ਨੂੰ ਇਸ ਮੋਦੀਖ਼ਾਨੇ ਵਿਚੋਂ ਪੰਜ-ਪੰਜ ਧੜੀ ਰਸਦ ਦੇਣੀ ਹੁੰਦੀ ਸੀ। ਧੜੀ ਪੰਜ ਸੇਰ ਦਾ ਇਕ ਬਾਟ ਹੁੰਦਾ ਸੀ। ਇਹ ਵੱਟੇ, ਇਹ ਬਾਟ ਅੱਜ ਵੀ ਸੁਲਤਾਨਪੁਰ ਵਿਚ ਪਏ ਨੇ। ਇੱਕ ਦਿਨ ਐਸੇ ਸਰੂਰ ਵਿਚ ਆਏ ਨੇ ਮੇਰੇ ਪਾਤਸ਼ਾਹ, ਤੋਲ ਰਹੇ ਨੇ ਤੱਕੜੀ ਔਰ ਗਿਣਤੀ ਕਰਦੇ ਜਾ ਰਹੇ ਨੇ, ਇੱਕ, ਦੋ, ਤਿੰਨ। ਦਸ ਤਕ ਪਹੁੰਚੇ ਨੇ, ਫਿਰ ਗਿਣਦੇ ਨੇ ਯਾਰਾਂ, ਬਾਰ੍ਹਾਂ, ਤੇਰ੍ਹਾਂ। ਹੁਣ ਤੇਰ੍ਹਾਂ ਤੇ ਹਿੰਦਸਾ ਹੈ ਪਰ ਹਿੰਦਸੇ ਦੇ ਉਚਾਰਨ ਕਰਦਿਆਂ ਹੀ ਤੇਰੇ ਨਾਲ ਜੁੜ ਗਏ। ਪ੍ਰਭੂ ਨਾਲ ਜੁੜ ਗਏ। ਬਹੁਤਿਆਂ ਦਾ ਜਪਣਾ ਵੀ ਗਿਣਤੀ ਹੀ ਹੁੰਦਾ

ਹੈ। ਇੱਕ, ਦੋ, ਤਿੰਨ ਹੁੰਦਾ ਹੈ। ਪਰ ਧੰਨ ਗੁਰੂ ਨਾਨਕ ਦੀ ਗਿਣਤੀ ਵੀ ਬੰਦਗੀ ਹੈ। ਤੇਰਾ, ਤੇਰਾ, ਤੇਰਾ। ਫਿਰ ਤੇ ਤੋਲੀ ਗਏ। ਦਿਨ ਭਰ ਤੋਲੀ ਗਏ, ਸਭ ਨੂੰ ਦੇਈ ਗਏ। ਤੇਰਾ, ਤੇਰਾ। ਹੁਣ ਇੱਕ, ਦੋ ਦੀ ਗਿਣਤੀ ਛੱਡ ਦਿੱਤੀ। ਤੇਰਾ, ਤੇਰਾ। ਜਦ ਹੈ ਹੀ ਤੇਰਾ, ਪਰਮਾਤਮਾ ਦਾ ਤੇ ਪਰਮਾਤਮਾ ਦਾ ਭੰਡਾਰ ਕਿਵੇਂ ਮੁਕੇਗਾ। ਸ਼ਾਮ ਤਕ ਤੇਰਾ, ਤੇਰਾ ਕਰਕੇ ਦਿੰਦੇ ਰਹੇ। ਨਵਾਬ ਤਕ ਖ਼ਬਰਾਂ ਪਹੁੰਚ ਗਈਆਂ, ਗੁਰੂ ਨਾਨਕ ਨੇ ਤੁਹਾਡਾ ਮੋਦੀਖ਼ਾਨਾ ਲੁਟਾ ਦਿੱਤਾ ਹੈ। ਉਹ ਤੇ ਗਿਣਤੀ ਨਹੀਂ ਕਰਦਾ। ਤੇਰਾ, ਤੇਰਾ, ਤੇਰਾ ਆਖੀ ਜਾ ਰਿਹਾ ਹੈ। ਭੱਜਿਆ ਹੋਇਆ ਨਵਾਬ ਆਇਆ ਔਰ ਦੇਖ ਕੇ ਦੰਗ ਰਹਿ ਗਿਆ, ਕੋਈ ਕਮੀ ਨਹੀਂ। ਭੰਡਾਰ ਤੇ ਉਸੇ ਤਰੀਕੇ ਨਾਲ ਭਰਿਆ ਹੋਇਆ ਹੈ। ਨਵਾਬ ਝੁਕਿਆ ਹੈ, ਸਿਜਦਾ ਕੀਤਾ। ਜਦ ਹੈ ਹੀ ਉਸ ਦਾ, ਸਭ ਕੁਛ ਉਸ ਦਾ ਹੈ ਤਾਂ ਫਿਰ ਤੋਟ ਕਿਸ ਤਰ੍ਹਾਂ ਆਵੇਗੀ। ਵਪਾਰ ਵਿਚ ਵੀ ਬੰਦਗੀ ਕਿਸ ਤਰ੍ਹਾਂ ਕਰਨੀ ਹੈ। ਕਾਰੋਬਾਰ ਵਿਚ ਰਹਿੰਦਿਆਂ ਵੀ ਪ੍ਰਭੂ ਨਾਲ ਕਿਵੇਂ ਜੁੜਨਾ ਹੈ, ਗੁਰੂ ਨਾਨਕ ਨੇ ਇਹ ਸਿੱਖਿਆ ਦੀਖਿਆ ਦਿੱਤੀ ਔਰ ਸਿੱਖ ਧਰਮ ਦੇ ਜਨਮ ਦਾਤੇ, ਭਾਵ ਸ਼ਿਸ਼ ਪੈਦਾ ਕੀਤਾ ਕਿ ਤੂੰ ਸਿੱਖਣਾ ਹੈ, ਸਿੱਖਣਾ ਹੈ। ਮਰਦੇ ਦਮ ਤਕ ਸਿੱਖਣਾ। ਸਿੱਖਣ ਵਾਸਤੇ ਬਹੁਤ ਕੁਛ ਹੈ ਔਰ ਤੂੰ ਕਬੂਲ ਕਰਨਾ ਹੈ ਕਿ ਮੈਂ ਕੁਛ ਵੀ ਨਹੀਂ ਜਾਣਦਾ। ਕਮ-ਅਜ਼-ਕਮ ਸੱਚ ਬਾਰੇ ਮੈਂ ਕੁਛ ਵੀ ਨਹੀਂ ਜਾਣਦਾ। ਮਨੁੱਖ ਦੇ ਜੀਵਨ ਭਰ ਦੇ ਗਿਆਨ ਨੂੰ ਇਕੱਠਾ ਕਰੀਏ ਤੇ ਉਹ ਸਾਗਰ ਦੇ ਇੱਕ ਚਮਚ ਪਾਣੀ ਤੋਂ ਜ਼ਿਆਦਾ ਨਹੀਂ ਹੈ। ਇੱਕ ਬੂੰਦ ਤੋਂ ਜ਼ਿਆਦਾ ਨਹੀਂ ਹੈ। ਜਾਣਨ ਨੂੰ ਬਹੁਤ ਕੁਛ ਹੈ। ਜ਼ਿੰਦਗੀ ਸੀਮਿਤ ਹੈ, ਗਿਆਨ ਅਸੀਮ ਹੈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਐਸੇ ਮੱਤ ਨੂੰ, ਐਸੇ ਸਿਧਾਂਤ ਨੂੰ , ਐਸੇ ਧਰਮ ਨੂੰ ਜਨਮ ਦਿੱਤਾ, ਜਿਸ ਵਿਚ ਹੰਕਾਰ ਲਈ ਕੋਈ ਗੁੰਜਾਇਸ਼ ਹੈ ਹੀ ਨਹੀਂ। **ਸਿੱਖ**, ਸਿੱਖਣਾ ਚਾਹੁੰਦਾ ਹਾਂ, ਮੈਂ ਨਹੀਂ ਜਾਣਦਾ। ਮੈਂ ਸਭ ਕੁਛ ਨਹੀਂ ਜਾਣਦਾ। ਮੈਨੂੰ ਕੁਛ ਵੀ ਨਹੀਂ ਪਤਾ, ਇਹ ਭਾਓ ਰੱਖਣ ਵਾਲਾ ਮਨੁੱਖ ਹੰਕਾਰ ਨਹੀਂ ਕਰ ਸਕਦਾ ਔਰ ਹੰਕਾਰੀ ਸ਼ਿਸ਼ ਨਹੀਂ ਹੋ ਸਕਦਾ। ਹੰਕਾਰੀ ਸਿੱਖ ਨਹੀਂ ਹੋ ਸਕਦਾ। ਐਸੇ ਧਰਮ ਨੂੰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਜਨਮ ਦਿੱਤਾ। ਇੱਥੇ ਹੀ ਵਈਂ ਨਦੀ ਦੇ ਤਟ ਤੇ ਬੈਠ ਕੇ ਰੋਜ਼-ਰੋਜ਼ ਗੁਰੂ ਨਾਨਕ ਜਗਤ ਤੇ ਨਿਗ੍ਹਾ ਮਾਰਦੇ ਸਨ। ਸੰਸਾਰ ਤੇ ਨਿਗ੍ਹਾ ਮਾਰਦੇ ਸਨ। ਕੁਰਲਾਉਂਦਾ ਹੋਇਆ, ਤਪਿਆ ਹੋਇਆ, ਭਟਕਦਾ ਹੋਇਆ ਮਨੁੱਖੀ ਜਗਤ ਆਪ ਨੂੰ ਦਿਖਾਈ ਦਿੰਦਾ ਸੀ। ਇੱਕ ਦਿਨ ਇਸੇ ਹੀ ਤਰ੍ਹਾਂ ਦੀ ਸੋਚ ਵਿਚ ਬੈਠੇ ਨੇ, **ਸੁਲਤਾਨਪੁਰ ਦਾ ਨਵਾਬ ਲੰਘਿਆ, ਘੋੜੇ ਤੋਂ ਉਤਰਿਆ। ਰਸਮੀ ਦੁਆ ਸਲਾਮ ਤੋਂ ਬਾਅਦ ਕਹਿਣ ਲੱਗਾ ਨਾਨਕ ਜੀ ਤੁਸੀਂ ਕਹਿੰਦੇ ਹੋ ਅੱਲ੍ਹਾ ਤੇ ਰਾਮ ਇੱਕ ਹੈ। ਮੂਲ ਸਿਧਾਂਤਕ ਨੁਕਤਾ ਜੋ ਜਗਤ ਦੇ ਸਾਹਮਣੇ ਗੁਰੂ ਨਾਨਕ ਦੇਵ ਜੀ ਨੇ ਰਖਿਆ, ਪਰਮਾਤਮਾ ਇੱਕ ਹੈ।** ਅਗਰ ਉਹ ਵੀ ਇੱਕ ਨਹੀਂ ਹੈ, ਦੋ, ਤਿੰਨ, ਚਾਰ ਹੈ ਤੇ ਸੰਸਾਰ ਵਿਚ ਏਕਤਾ ਨਹੀਂ ਹੋ ਸਕਦੀ। ਜ਼ਾਤ ਦੇ ਨਾਮ ਤੇ ਏਕਤਾ ਨਹੀਂ ਹੋ ਸਕਦੀ, ਕਿਉਂਕਿ ਸਾਰੇ ਮਨੁੱਖਾਂ ਦੀ ਜ਼ਾਤ ਇੱਕ ਨਹੀਂ ਹੈ। ਨਸਲ ਦੇ ਨਾਮ ਤੇ ਵੀ ਏਕਤਾ ਨਹੀਂ ਹੋ ਸਕਦੀ, ਕਿਉਂਕਿ ਸਾਰੀ ਦੁਨੀਆਂ ਦੀ

ਨਸਲ ਇੱਕ ਨਹੀਂ ਹੈ। ਰੂਪ ਇੱਕ ਨਹੀਂ ਹੈ, ਰੰਗ ਇੱਕ ਨਹੀਂ ਹੈ। ਮੁਲਕ ਦੇ ਨਾਮ ਤੇ ਵੀ ਏਕਤਾ ਨਹੀਂ ਹੋ ਸਕਦੀ, ਕਿਉਂਕਿ ਸੰਸਾਰ ਭਰ ਵਿਚ ਹਰ ਇੱਕ ਦਾ ਮੁਲਕ ਇੱਕ ਨਹੀਂ ਹੈ। ਮੁਲਕ ਅਲੱਗ-ਅਲੱਗ ਨੇ। ਔਰ ਮਜ਼ਹਬ ਦੇ ਨਾਮ ਤੇ ਵੀ ਏਕਤਾ ਨਹੀਂ ਹੋ ਸਕਦੀ ਕਿਉਂਕਿ ਹਰ ਇੱਕ ਦਾ ਮਜ਼ਹਬ ਅਲੱਗ-ਅਲੱਗ ਹੈ ਤੇ ਏਕਤਾ ਹੋਏ ਬਿਨਾਂ ਸ਼ਾਂਤੀ ਨਹੀਂ। ਏਕਤਾ ਹੋਏ ਬਿਨਾਂ ਸੁਖ ਨਹੀਂ, ਏਕਤਾ ਹੋਏ ਬਿਨਾਂ ਅਨੰਦ ਨਹੀਂ।

ਗੁਰੂ ਨਾਨਕ ਦੇਵ ਜੀ ਦੇ ਕੰਠ ਤੋਂ ਜੋ ਪਹਿਲਾ ਬ੍ਰਹਮ ਵਾਕ ਪ੍ਰਗਟ ਹੋਇਆ ਹੈ, **ਇੱਕ**। ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਬਾਣੀ ਇੱਕ ਤੋਂ ਪ੍ਰਾਰੰਭ ਹੁੰਦੀ ਹੈ। ਸੰਸਾਰ ਦੇ ਵਾਹਿਦ ਗ੍ਰੰਥ, ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੇ, ਜਿਨ੍ਹਾਂ ਦਾ ਬੋਲ ਇੱਕ ਤੋਂ ਆਰੰਭ ਹੁੰਦਾ ਹੈ ਔਰ **ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਮੂਲ ਸੰਦੇਸ਼ ਸਮੂਹ ਬ੍ਰਹਿਮੰਡ ਦੀ ਅਨੇਕਤਾ ਵਿਚੋਂ ਇੱਕ ਨੂੰ ਲੱਭਣਾ ਔਰ ਉਸੇ ਹੀ ਇੱਕ ਨੂੰ ਅਨੇਕਤਾ ਵਿਚ ਨਿਰੂਪਣ ਕਰਨਾ, ਬਸ ਇਹ ਹੀ ਧਰਮ ਹੈ**। ਉਸ ਇੱਕ ਦੇ ਨਾਮ ਤੇ ਏਕਤਾ ਹੋ ਸਕਦੀ ਹੈ, ਮਜ਼ਹਬ ਦੇ ਨਾਮ ਤੇ ਨਹੀਂ, ਜ਼ਾਤ ਦੇ ਨਾਮ ਤੇ ਨਹੀਂ, ਮਨੁੱਖ ਦੇ ਨਾਮ ਤੇ ਨਹੀਂ, ਨਸਲ ਦੇ ਨਾਮ ਤੇ ਨਹੀਂ। ਨਸਲਾਂ ਅਲੱਗ-ਅਲੱਗ ਨੇ, ਮੁਲਕ ਅਲੱਗ-ਅਲੱਗ ਨੇ, ਜ਼ਾਤ-ਪਾਤ ਅਲੱਗ-ਅਲੱਗ ਹੈ, ਮਜ਼ਹਬ ਅਲੱਗ-ਅਲੱਗ ਹੈ, ਪਰਮਾਤਮਾ ਅਲੱਗ-ਅਲੱਗ ਨਹੀਂ ਹੈ। ਜੈਸੇ ਸੂਰਜ ਸਾਰੀ ਪ੍ਰਿਥਵੀ ਦਾ ਸਾਂਝਾ ਹੈ। ਇਸ ਵਾਸਤੇ ਸੂਰਜ ਦੇ ਨਾਮ ਅਨੇਕਾਂ ਹੋ ਸਕਦੇ ਨੇ। ਸੂਰਜ ਨੂੰ ਸੂਰਜ ਕਹਿੰਦੇ ਨੇ, ਸੂਰਜ ਨੂੰ ਭਾਨ ਕਹਿੰਦੇ ਨੇ, ਰਵਿ ਕਹਿੰਦੇ ਨੇ, ਖ਼ੁਰਸ਼ੀਦ ਕਹਿੰਦੇ ਨੇ, ਆਫ਼ਤਾਬ ਕਹਿੰਦੇ ਨੇ, ਸਨ (sun) ਕਹਿੰਦੇ ਨੇ ਲੇਕਿਨ ਕੋਈ ਸੂਰਜ ਚਾਈਨਜ਼ ਨਹੀਂ ਹੈ, ਜਾਪਾਨੀ ਨਹੀਂ ਹੈ, ਹਿੰਦੁਸਤਾਨੀ ਨਹੀਂ ਹੈ, ਪਾਕਿਸਤਾਨੀ ਨਹੀਂ ਹੈ, ਸੂਰਜ ਅਮਰੀਕਨ ਨਹੀਂ ਹੈ। ਸੂਰਜ, ਸੂਰਜ ਹੈ ਔਰ ਸਾਰਿਆਂ ਦਾ ਹੈ। ਜਿਸ ਨੂੰ ਵੰਡਿਆ ਜਾ ਸਕੇ ਉਹ ਇਕ ਦੀਪਕ ਹੋਵੇਗਾ, ਸੂਰਜ ਨਹੀਂ ਹੈ ਔਰ ਜੋ ਸੂਰਜ ਹੈ ਉਹ ਵੰਡਿਆ ਨਹੀਂ ਜਾ ਸਕਦਾ। ਜੋ ਪਰਮਾਤਮਾ ਹੈ, ਉਹ ਸਿਰਫ਼ ਮੇਰਾ ਨਹੀਂ ਹੈ ਔਰ ਜੋ ਸਿਰਫ਼ ਮੇਰਾ ਹੀ ਹੈ, ਉਹ ਪਰਮਾਤਮਾ ਵੀ ਨਹੀਂ ਹੈ। ਉਹ ਤੇ ਸਾਰਿਆਂ ਦਾ ਹੈ। ਉਸ ਦੇ ਨਾਮ ਅਲੱਗ ਹੋ ਸਕਦੇ ਨੇ, ਜੈਸੇ ਕਿ ਸਤਿਗੁਰ ਜੀ ਕਹਿੰਦੇ ਨੇ :-

***ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥***
***ਕੋਈ ਸੇਵੈ ਗੁਸਈਆ ਕੋਈ ਅਲਾਹਿ॥ ੧॥*** (ਅੰਗ ੮੮੫)

ਕੋਈ ਅੱਲ੍ਹਾ ਕਹਿੰਦਾ ਹੈ, ਕੋਈ ਗੁਸਾਈਂ ਕਹਿੰਦਾ ਹੈ, ਕੋਈ ਰਾਮ ਕਹਿੰਦਾ ਹੈ, ਕੋਈ ਰਹੀਮ ਕਹਿੰਦਾ ਹੈ, ਕੋਈ ਮਾਧੋ ਕਹਿੰਦਾ ਹੈ, ਕੋਈ ਮਧੁਸੂਦਨ ਕਹਿੰਦਾ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਤੇ ਬਹੁਤ ਸਾਰੇ ਨਾਮਾਂ ਦਾ ਜ਼ਿਕਰ ਕੀਤਾ ਹੈ:-

***ਪ੍ਰਭਜੂ ਤੋਕਹਿ ਲਾਜ ਹਮਾਰੀ॥***
***ਨੀਲ ਕੰਠ ਨਰਿਹਰਿ ਨਾਰਾਇਣ ਨੀਲ ਬਸਨ ਬਨਵਾਰੀ॥ ੧॥ ਰਹਾਉ॥***
***ਪਰਮ ਪੁਰਖ ਪਰਮੇਸ਼੍ਵਰ ਸੁਆਮੀ ਪਾਵਨ ਪਉਨ ਅਹਾਰੀ॥***

*ਮਾਧਵ ਮਹਾ ਜੋਤਿ ਮਧੁ ਮਰਦਨ ਮਾਨ ਮੁਕੰਦ ਮੁਰਾਰੀ॥੧॥*
*ਨਿਰਬਿਕਾਰ ਨਿਰਜੁਰ ਨਿੰਦ੍ਰਾਬਿਨੁ ਨਿਰਬਿਖ ਨਰਕ ਨਿਵਾਰੀ॥*
*ਕ੍ਰਿਪਾਸਿੰਧ ਕਾਲ ਤ੍ਰੈ ਦਰਸੀ ਕੁਕ੍ਰਿਤ ਪ੍ਰਨਾਸਨਕਾਰੀ॥੨॥*
*ਧਨੁਰਪਾਨ ਧ੍ਰਿਤ ਮਾਨ ਧਰਾਧਰ ਅਨਿ ਬਿਕਾਰ ਅਸਿ ਧਾਰੀ॥*
*ਹੌ ਮਤਿ ਮੰਦ ਚਰਨ ਸ਼ਰਨਾਗਤਿ ਕਰਿ ਗਹਿ ਲੇਹੁ ਉਬਾਰੀ॥੩॥*

(ਦਸਮ ਗ੍ਰੰਥ ਅੰਗ ੭੧੦)

ਇੱਕ ਇੱਕ ਪੰਗਤੀ ਵਿਚ ਦਸ-ਦਸ ਨਾਮਾਂ ਦਾ ਜ਼ਿਕਰ, ਗੁਣ ਗਾਇਣ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਕੀਤਾ ਹੈ ਔਰ ਗੁਰੂ ਨਾਨਕ ਦੇਵ ਜੀ ਮਹਾਰਾਜ ਐਲਾਨੀਆਂ ਕਹਿੰਦੇ ਨੇ:-

*ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥* (ਅੰਗ ੧੧੬੮)

ਜਿਤਨੇ ਵੀ ਤੇਰੇ ਨਾਮ ਨੇ, ਐਹ ਸੂਰਜ ! ਤੈਨੂੰ ਰਵਿ ਕਹਿੰਦੇ ਨੇ ਠੀਕ ਹੈ, ਤੈਨੂੰ ਭਾਨ ਕਹਿੰਦੇ ਨੇ ਕੁਰਬਾਨ ਹਾਂ ਤੇਰੇ ਤੋਂ। ਤੈਨੂੰ ਖ਼ੁਰਸ਼ੀਦ ਕਹਿੰਦੇ ਨੇ, ਆਫ਼ਤਾਬ ਕਹਿੰਦੇ ਨੇ , ਤੈਨੂੰ ਸਨ (sun) ਕਹਿੰਦੇ ਨੇ, ਅਸੀਂ ਕੁਰਬਾਨ ਜਾਂਦੇ ਹਾਂ। ਤੈਨੂੰ ਅੱਲ੍ਹਾ ਕਹਿੰਦੇ ਨੇ, ਤੈਨੂੰ ਰਾਮ ਕਹਿੰਦੇ ਨੇ, ਤੈਨੂੰ ਰਹੀਮ ਕਹਿੰਦੇ ਨੇ, ਤੈਨੂੰ ਭਗਵਾਨ ਕਹਿੰਦੇ ਨੇ, ਤੈਨੂੰ ਵਾਹਿਗੁਰੂ ਕਹਿੰਦੇ ਨੇ, ਤੈਨੂੰ ਕਰਤਾਰ ਕਹਿੰਦੇ ਨੇ, ਤੈਨੂੰ ਸਤਿਨਾਮ ਕਹਿੰਦੇ ਨੇ। ਹੇ ਪਰਿਪੂਰਨ ਪਰਮਾਤਮਾ ! ਅਸੀਂ ਤੇਰੇ ਸਾਰੇ ਹੀ ਨਾਮਾਂ ਤੋਂ ਕੁਰਬਾਨ ਜਾਂਦੇ ਹਾਂ। **ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥** ਇਹ ਦੁਨੀਆਂ ਦਾ ਪਹਿਲਾ ਪੈਗੰਬਰੀ ਪੁਰਸ਼ ਹੈ ਜਿਸ ਦੀ ਬਾਣੀ ਇੱਕ ਤੋਂ ਆਰੰਭ ਹੁੰਦੀ ਹੈ। ਜਿਸ ਦਾ ਗਿਆਨ ਇੱਕ ਤੋਂ ਆਰੰਭ ਹੁੰਦਾ ਹੈ **ਔਰ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦਾ ਪਹਿਲਾ ਅੱਖਰ ਇੱਕ, ੧ੴ॥ ਉਹ ਇਕ ਹੀ ਓਅੰਕਾਰ ਹੈ। ਉਸ ਇਕ ਤੋਂ ਹੀ ਉਤਪਤੀ, ਪਾਲਣਾ ਤੇ ਨਾਸ ਹੋ ਰਿਹਾ ਹੈ। ਬਸ ਇਕ ਨਾਲ ਜੁੜਨਾ ਅਤੇ ਜੋੜਨਾ, ਬਸ ਸਾਰੀ ਜ਼ਿੰਦਗੀ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਏਹੀ ਚਲਨ ਰਿਹਾ ਹੈ।**

ਸੁਲਤਾਨਪੁਰ ਦਾ ਨਵਾਬ, ਘੋੜੇ ਤੋਂ ਉਤਰ ਕੇ ਕਹਿੰਦਾ ਹੈ, **ਨਾਨਕ ਜੀ ਤੁਸੀਂ ਕਹਿੰਦੇ ਹੋ ਅੱਲ੍ਹਾ ਤੇ ਰਾਮ ਇੱਕ ਹੈ।** ਤੇ ਮਹਾਰਾਜ ਕਹਿੰਦੇ ਨੇ ਇਸ ਵਿਚ ਸ਼ੱਕ ਕੀ ਏ। ਇੱਕ ਹੈ, ਨਾਮ ਅਲੱਗ-ਅਲੱਗ ਨੇ, ਪਰ ਇੱਕ ਹੈ। ਨਵਾਬ ਕਹਿੰਦਾ ਹੈ ਜੇ ਇੱਕ ਹੀ ਹੈ ਤੇ ਇਸ਼ਾ ਦੀ ਨਮਾਜ਼ ਦਾ ਵਕਤ ਹੋ ਗਿਆ ਹੈ, ਅਜ਼ਾਨ ਹੋ ਚੁਕੀ ਹੈ, ਚਲੋ ਸਾਡੇ ਨਾਲ ਨਮਾਜ਼ ਪੜ੍ਹੋ। ਗੁਰੂ ਨਾਨਕ ਦੇਵ ਜੀ ਮਹਾਰਾਜ ਜੋੜਾ ਪਹਿਨ ਕੇ, ਜੁਤੀ ਪਹਿਨ ਕੇ ਕਹਿਣ ਲੱਗੇ ਚਲੋ, ਖੜੇ ਹੋ ਗਏ। ਦਰਅਸਲ ਅੱਜ ਤਕ ਨਵਾਬ ਦਾ ਕਮਜ਼ੋਰ ਬੰਦਿਆਂ ਨਾਲ ਪਾਲਾ ਪਿਆ ਸੀ। ਕਿਸੇ ਅਧਿਆਤਮਿਕ ਵਲੀ ਨਾਲ ਪਾਲਾ ਨਹੀਂ ਪਿਆ ਸੀ। ਹੈਰਾਨ ਹੋ ਗਿਆ, ਇਹ ਤੇ ਖੜੇ ਹੋ ਗਏ ਨੇ। ਇਹ ਤੇ ਨਾਲ ਚਲਣ ਨੂੰ ਰਾਜ਼ੀ ਹੋ ਗਏ ਨੇ। ਪਹੁੰਚ ਗਏ ਸ਼ਾਹੀ ਮਸਜਿਦ ਵਿਚ ਜੋ ਨਵਾਬ ਦੀ ਬਣਾਈ ਹੋਈ ਸੀ। ਕੁਛ ਅਹਿਲਕਾਰ

ਨੇ, ਇਮਾਮ ਹੈ, ਨਵਾਬ ਆਪ ਹੈ ਔਰ ਗੁਰੂ ਨਾਨਕ ਦੇਵ ਜੀ ਵੀ ਲਾਈਨ ਵਿਚ ਖੜੇ ਹੋ ਗਏ। ਇਸ਼ਾ ਦੀ ਨਮਾਜ਼, ਰਾਤ ਨੂੰ ਜੋ ਪੜ੍ਹਦੇ ਨੇ। ਸੂਰਜ ਦੇ ਡੁਬਦਿਆਂ ਜੋ ਪੜ੍ਹਦੇ ਨੇ। ਇਕ ਫ਼ਜਰ ਦੀ ਨਮਾਜ਼, ਅਸਰ ਦੀ ਨਮਾਜ਼, ਜੌਹਰ ਦੀ ਨਮਾਜ਼, ਮਗ਼ਰਬ ਦੀ ਨਮਾਜ਼। ਫਿਰ ਜੋ ਪੜ੍ਹਦੇ ਨੇ ਇਸ਼ਾ ਦੀ ਨਮਾਜ਼। ਸਾਰੇ ਸੁਲਤਾਨਪੁਰ ਵਿਚ ਖ਼ਬਰਾਂ ਪਹੁੰਚ ਗਈਆਂ, ਨਾਨਕ ਜੀ ਨਮਾਜ਼ ਪੜ੍ਹਨ ਨੂੰ ਚਲੇ ਨੇ, ਨਵਾਬ ਦੀ ਮਸਜਿਦ ਵਿਚ। ਭੈਣ ਨਾਂਨਕੀ ਹੱਸ ਪਈ। ਉਹ ਰਮਜ਼ ਨੂੰ ਜਾਣਦੀ ਸੀ। ਉਹ ਗੁਰੂ ਨਾਨਕ ਦੇਵ ਜੀ ਦੇ ਕੌਤਕਾਂ ਨੂੰ ਜਾਣਦੀ ਸੀ, ਇਸ ਲਈ ਹੱਸ ਪਈ। ਇਮਾਮ ਨੇ ਨਮਾਜ਼ ਸ਼ੁਰੂ ਕੀਤੀ। ਸਾਰੇ ਸਿਜਦੇ ਵਿਚ ਲੀਨ ਹੋਏ ਪਰ ਗੁਰੂ ਨਾਨਕ ਖੜੇ ਰਹੇ। ਥੋੜੀ ਜਿਹੀਆਂ ਅੱਖਾਂ ਖੋਲ੍ਹ ਕੇ ਨਵਾਬ ਨੇ ਦੇਖਿਆ, ਗੁਰੂ ਨਾਨਕ ਬਾਰ-ਬਾਰ ਸਿਜਦਾ ਨਹੀਂ ਕਰ ਰਹੇ, ਖੜੇ ਨੇ, ਨਮਾਜ਼ ਨਹੀਂ ਪੜ੍ਹ ਰਹੇ। ਨਮਾਜ਼ ਦੀ ਸੰਪੂਰਨਤਾ ਤੋਂ ਬਾਅਦ, ਸੁਲਤਾਨਪੁਰ ਦਾ ਨਵਾਬ ਕਹਿੰਦਾ, ਸਭ ਗੱਲਾਂ ਹੀ ਗੱਲਾਂ ਨੇ ਕਿ ਰਾਮ ਤੇ ਅੱਲ੍ਹਾ ਇੱਕ ਹੈ। ਤੁਸੀਂ ਕਿਹਾ ਸੀ ਕਿ ਸਾਡੇ ਨਾਲ ਨਮਾਜ਼ ਪੜ੍ਹੋਗੇ ਪਰ ਤੁਸੀਂ ਨਹੀਂ ਪੜ੍ਹੀ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਨਵਾਬ ਸਾਹਿਬ ਅਸੀਂ ਤੇ ਆਪਣੇ ਵਾਇਦੇ ਤੇ ਕਾਇਮ ਹਾਂ। ਤੁਹਾਡੇ ਨਾਲ ਨਮਾਜ਼ ਪੜ੍ਹਨੀ ਸੀ ਪਰ ਤੁਸੀਂ ਕਾਬਲ ਵਿਚ ਘੋੜੇ ਖ਼ਰੀਦ ਰਹੇ ਸੀ, ਮੈਂ ਘੋੜੇ ਨਹੀਂ ਖ਼ਰੀਦਣੇ। ਅਸਲ ਵਿਚ ਨਵਾਬ ਨੇ ਦੋ ਬੰਦੇ ਭੇਜੇ ਸਨ ਕਾਬਲ ਦੇ ਵਿਚ ਘੋੜੇ ਖ਼ਰੀਦਣ ਲਈ। ਕਾਬਲ ਪਰਾਚੀਨ ਕਾਲ ਤੋਂ ਘੋੜਿਆਂ ਦੀ ਮੰਡੀ ਰਿਹਾ ਹੈ। ਸਾਵਨ, ਭਾਦਰੋਂ ਦੇ ਮਹੀਨੇ ਵਿਚ ਬਹੁਤ ਵੱਡੀ ਮੰਡੀ ਲਗਦੀ ਹੈ। ਛੇਵੇਂ ਪਾਤਸ਼ਾਹ ਨੂੰ ਵੀ ਜਦ ਘੋੜਿਆਂ ਦੀ ਲੋੜ ਸੀ, ਆਪ ਨੇ ਭਾਈ ਗੁਰਦਾਸ ਜੀ ਦੇ ਨਾਲ ਪੰਜ ਸਿੱਖਾਂ ਨੂੰ ਕਾਬਲ ਭੇਜਿਆ ਸੀ। ਖ਼ੁਰਾਸਾਨ ਦੇ ਘੋੜੇ, ਈਰਾਨ ਦੇ ਘੋੜੇ, ਇਰਾਕ ਦੇ ਘੋੜੇ, ਤੁਰਕਿਸਤਾਨ ਦੇ ਘੋੜੇ, ਉਜ਼ਬੇਕਿਸਤਾਨ ਦੇ ਘੋੜੇ, ਔਰ ਅਫ਼ਗਾਨਿਸਤਾਨ ਦੀ ਚੰਗੀ ਨਸਲ ਦੇ ਘੋੜੇ ਕਾਬਲ ਦੀ ਮੰਡੀ ਦੇ ਵਿਚ ਸਾਲ ਦੇ ਸਾਲ ਵਿਕਣ ਲਈ ਆਉਂਦੇ ਨੇ। ਨਵਾਬ ਨੇ ਦੋ ਬੰਦੇ ਭੇਜੇ ਸਨ, ਘੋੜੇ ਖ਼ਰੀਦਣ ਲਈ। ਮਨ ਘੋੜਿਆਂ ਵਿਚ ਸੀ ਕਿ ਲਿਆ ਰਹੇ ਹੋਣਗੇ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ, ਨਵਾਬ ਸਾਹਿਬ ਅਸੀਂ ਤੁਹਾਡੇ ਨਾਲ ਨਮਾਜ਼ ਪੜ੍ਹਨੀ ਸੀ। ਤੁਸੀਂ ਕਾਬਲ ਵਿਚ ਘੋੜੇ ਖ਼ਰੀਦਣ ਗਏ ਸੀ, ਮੈਂ ਨਹੀਂ ਘੋੜੇ ਖ਼ਰੀਦਣੇ। ਨਵਾਬ ਬੜਾ ਸ਼ਰਮਸਾਰ ਹੋਇਆ। ਦਰਅਸਲ ਪ੍ਰਭੂ ਦੀ ਬੰਦਗੀ ਤੇ ਕੋਈ-ਕੋਈ ਕਰਦਾ ਹੈ। ਕਿਸੇ ਵਿਰਲੇ ਦਾ ਹੀ ਮਨ ਆਪਣੇ ਪ੍ਰਭੂ ਨਾਲ ਜੁੜਦਾ ਹੈ, ਨਹੀਂ ਤੇ ਹਰ ਬੰਦਾ ਆਪਣੇ ਘੋੜੇ ਹੀ ਖ਼ਰੀਦਣ ਜਾਂਦਾ ਹੈ, ਕੋਈ ਮੰਦਰਾਂ ਵਿਚ, ਕੋਈ ਮਸਜਿਦਾਂ ਵਿਚ, ਕੋਈ ਗੁਰਦੁਆਰੇ ਵਿਚ, ਕੋਈ ਚਰਚ ਵਿਚ। ਆਪਣੇ-ਆਪਣੇ ਘੋੜੇ ਖ਼ਰੀਦਦੇ ਨੇ ਤੇ ਵੇਚਦੇ ਨੇ। ਕੋਈ ਵਿਰਲਾ ਹੀ ਹੈ ਜਿਸ ਦੀ ਸੁਰਤ ਸ਼ਬਦ ਦੇ ਨਾਲ ਜੁੜਦੀ ਹੈ। ਕੋਈ ਵਿਰਲਾ ਹੀ ਹੈ, ਜਿਸ ਦਾ ਮਨ ਪ੍ਰਭੂ ਦੇ ਨਾਲ ਜੁੜਦਾ ਹੈ। ਨਵਾਬ ਨੇ ਸਿਜਦਾ ਕੀਤਾ ਔਰ ਨਵਾਬ ਨੂੰ ਦੱਸਿਆ ਕਿ ਨਮਾਜ਼ ਤੇ ਮਨ ਦੀ ਹੁੰਦੀ ਏ। ਬੰਦਗੀ ਤੇ ਮਨ ਦੀ ਹੁੰਦੀ ਏ ਔਰ ਮਨ ਹੀ ਨਹੀਂ ਖ਼ੁਦਾ ਦੇ ਵਿਚ ਤੇ ਨਮਾਜ਼ ਕਿਹੜੀ ਗੱਲ ਦੀ। ਨਵਾਬ ਸ਼ਰਮਸਾਰ ਵੀ ਹੋਇਆ ਹੈ ਤੇ ਸਿਜਦਾ ਵੀ ਕੀਤਾ ਹੈ।

ਇਸ ਤੋਂ ਬਾਅਦ ਸਤਿਗੁਰ ਮਹਾਰਾਜ ਜੀ ਨੇ ਸੰਸਾਰ ਨੂੰ ਵੇਖਿਆ ਤੇ ਆਪ ਨੇ ਵੱਖ ਵੱਖ ਉਦਾਸੀਆਂ ਦੇ ਰਾਹੀਂ ਸੰਸਾਰ ਨੂੰ ਤਾਰਨ ਦਾ ਯਤਨ ਕੀਤਾ। ਇਹਨੂੰ ਚਾਰ ਉਦਾਸੀਆਂ ਕਹਿੰਦੇ ਨੇ। ਇਤਿਹਾਸਕਾਰ ਕਹਿੰਦੇ ਨੇ ੯੨ ਹਜ਼ਾਰ ਮੀਲ ਦੀ ਧੰਨ ਗੁਰੂ ਨਾਨਕ ਦੇਵ ਜੀ ਨੇ ਪੈਦਲ ਯਾਤਰਾ ਕੀਤੀ। ਸਾਰਾ ਭਾਰਤ, ਅਠਾਹਠ ਤੀਰਥ, ਨੇਪਾਲ, ਸਿੱਕਮ, ਭੂਟਾਨ, ਤਿੱਬਤ, ਸਾਰਾ ਰਸ਼ੀਆ, ਅਫ਼ਗਾਨਿਸਤਾਨ, ਈਰਾਨ ਔਰ ਸਾਰਾ ਅਰਬ। ਫਿਰ ਓਧਰ ਲੰਕਾ ਤੇ ਬਰਮਾ, ਕੁਛ ਚੀਨ ਦਾ ਇਲਾਕਾ। ਇਹ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਭਰਮਣ ਹੈ। ਪ੍ਰਸ਼ਨ ਖੜਾ ਹੋਵੇਗਾ, ਇਤਨਾ ਭਰਮਣ। ਇਤਨਾ ਭਰਮਣ ਕਿਉਂ ਕੀਤਾ? ਆਰਾਮ ਨਾਲ ਆਪਣੇ ਘਰ ਕਿਉਂ ਨਹੀਂ ਰਹੇ? ਜਦ ਕਿ ਪਿਤਾ ਕਹਿੰਦਾ ਰਿਹਾ ਹੈ, ਮਾਂ ਰੋਂਦੀ ਰਹੀ, ਭੈਣ ਵੀ ਸਮਝਾਉਂਦੀ ਰਹੀ ਔਰ ਸੁਲੱਖਣੀ ਜੋ ਆਪ ਦੀ ਪਤਨੀ, ਦੋ ਮਾਸੂਮ ਬੱਚੇ। ਬਾਰ-ਬਾਰ ਪਿਤਾ ਸਿੱਖਿਆ ਦਿੰਦਾ ਰਿਹਾ, ਘਰ ਦੇ ਵਿਚ ਰਹੋ, ਲੇਕਿਨ ਧੰਨ ਗੁਰੂ ਨਾਨਕ ਦੇਵ ਜੀ ਦੇਸਾਂ-ਦਿਸਾਂਤਰਾਂ ਦਾ ਰਟਨ ਕਰਦੇ ਰਹੇ। ਭਰਮਣ ਕਰਦੇ ਰਹੇ, ਕਿਉਂ? ਜਦ ਕੋਈ ਤਾਰਕਿਕ ਐਸਾ ਪੁੱਛਦਾ ਹੈ ਤੋ ਮੇਰਾ ਜਵਾਬ ਹੁੰਦਾ ਹੈ। ਗੁਰੂ ਨਾਨਕ ਦੇ ਮਨ ਵਿਚ ਦੁੱਖ ਸੀ। ਬੜਾ ਪ੍ਰਬਲ ਦੁੱਖ। ਹੈਰਾਨ ਹੋ ਕੇ ਕਹਿੰਦੇ ਨੇ, ਫਿਰ ਜੋ ਦੁਖੀ ਹੈ ਉਹ ਸੁਖ ਵੰਡ ਕਿਸ ਤਰ੍ਹਾਂ ਸਕਦਾ ਹੈ। ਦੁੱਖ ਆਪਣਾ ਨਹੀਂ ਸੀ, ਜਗਤ ਦਾ ਸੀ। ਬੱਚਾ ਬਿਮਾਰ ਹੈ, ਬੇਚੈਨ ਹੈ ਔਰ ਪਰੇਸ਼ਾਨ ਹੈ। ਉਸੇ ਹੀ ਬੇਚੈਨੀ ਕਰਕੇ, ਉਸੇ ਹੀ ਤਾਪ ਕਰਕੇ ਬੱਚੇ ਨੂੰ ਰਾਤ ਨੀਂਦ ਨਹੀਂ ਆ ਰਹੀ ਪਰ ਮਾਂ ਨੂੰ ਵੀ ਨੀਂਦ ਨਹੀਂ ਆ ਰਹੀ। ਕੋਲ ਬੈਠੀ ਹੈ। ਇੱਥੇ ਕੋਈ ਤਾਰਕਿਕ ਆਖੇ ਤਾਪ ਬੱਚੇ ਨੂੰ ਚੜ੍ਹਿਆ ਹੋਇਆ ਹੈ, ਮਾਂ ਤੈਨੂੰ ਤੇ ਨਹੀਂ। ਤੂੰ ਆਰਾਮ ਨਾਲ ਸੌਂ ਜਾਹ। ਨਹੀਂ, ਜਿਹੜਾ ਤਾਪ ਬੱਚੇ ਦੇ ਤਨ ਨੂੰ ਚੜ੍ਹਿਆ ਹੋਇਆ ਹੈ, ਓਹੀ ਤਾਪ ਮਾਂ ਦੇ ਮਨ ਨੂੰ ਚੜ੍ਹਿਆ ਹੋਇਆ ਹੈ। ਬੱਚੇ ਦਾ ਦੁੱਖ, ਬੱਚੇ ਦੇ ਤਾਪ ਨੂੰ ਮਾਂ ਨੇ ਆਪਣੇ ਮਨ ਵਿਚ ਧਾਰਨ ਕਰ ਲਿਆ ਹੈ। ਉਹ ਮਨ ਕਰਕੇ ਦੁਖੀ ਹੈ। ਸਾਰੀ ਰਾਤ ਜਾਗਦੀ ਰਹੀ, ਬੱਚੇ ਦੀ ਸੇਵਾ ਕਰਦੀ ਰਹੀ। ਇੱਕ ਬੱਚੇ ਦਾ ਦੁੱਖ ਜਦ ਮਾਂ ਨੇ ਆਪਣੇ ਹਿਰਦੇ ਵਿਚ ਧਾਰਨ ਕੀਤਾ ਹੈ, ਉਹ ਸਾਰੀ ਰਾਤ ਚੈਨ ਨਾਲ ਸੌਂ ਨਹੀਂ ਸਕੀ। ਜਿਸ ਸਾਰੀ ਦੁਨੀਆਂ ਦਾ ਗ਼ਮ ਦੁੱਖ ਧੰਨ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਵਿਚ ਸੀ, ਉਹ ਚੈਨ ਨਾਲ ਤਲਵੰਡੀ ਜਾਂ ਸੁਲਤਾਨਪੁਰ ਕਿਸ ਤਰ੍ਹਾਂ ਰਹਿ ਸਕਦੇ ਸਨ? ਜਗਤ ਦਾ ਦੁੱਖ, ਜਗਤ ਦੀ ਬੇਚੈਨੀ, ਸੰਸਾਰ ਦੇ ਮਨੁੱਖਾਂ ਦੀ ਵਿਆਕੁਲਤਾ, ਆਪ ਨੂੰ ਥਾਂ ਪਰ ਥਾਂ ਲਈ ਫਿਰਦੀ ਸੀ। ਇਸ ਦੌਰਾਨ ਵਿਚ ਤਰ੍ਹਾਂ-ਤਰ੍ਹਾਂ ਦੇ ਫ਼ਕੀਰ, ਸਾਧੂ, ਵਪਾਰੀ, ਨਵਾਬ, ਰਾਜੇ ਮਹਾਰਾਜੇ, ਹੱਤਾ ਕਿ ਚੋਰ, ਠੱਗ, ਸ਼ੈਤਾਨ ਇਹ ਮਿਲਦੇ ਰਹੇ। ਸਭ ਦੀ ਝੋਲੀ ਵਿਚ ਪ੍ਰਭੂ ਨਾਮ ਦੀ ਖ਼ੈਰ ਪਾਉਂਦੇ ਗਏ। ਸਭ ਨੂੰ ਸਤਿਨਾਮ ਦਾ ਉਪਦੇਸ਼ ਦਿੰਦੇ ਗਏ। ਸਭ ਦੇ ਔਗੁਣਾਂ ਨੂੰ ਗੁਣਾਂ ਵਿਚ ਬਦਲਦੇ ਗਏ।

ਚਲਦਿਆਂ-ਚਲਦਿਆਂ ਬਗ਼ਦਾਦ ਪਹੁੰਚੇ ਨੇ। ਬਗ਼ਦਾਦ ਵਿਚ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਯਾਦਗਾਰੀ ਸਥਾਨ ਮੌਜੂਦ ਹੈ। ਇੱਥੇ ਪੀਰ ਦਸਤਗੀਰ, ਈਰਾਨੀ ਫ਼ਕੀਰ ਸੀ, ਉਸ ਦਾ ਡੇਰਾ ਸੀ। ਦਸਤਗੀਰ ਕਹਿੰਦੇ ਨੇ, ਦੂਜੇ ਦੀ ਬਾਂਹ

ਪਕੜਨ ਵਾਲਾ, ਦੂਜੇ ਦਾ ਸਹਾਰਾ ਬਣਨ ਵਾਲਾ। ਇਹ ਫ਼ਕੀਰ ਧੰਨ ਗੁਰੂ ਨਾਨਕ ਦੇਵ ਜੀ ਦੇ ਜਲਾਲ ਤੋਂ ਇਤਨਾ ਮੁਤਾਸਰ ਹੋਇਆ, ਇਤਨਾ ਪ੍ਰਭਾਵਿਤ ਹੋਇਆ, ਸਤਾਰਾਂ ਦਿਨ ਗੁਰੂ ਨਾਨਕ ਦੇਵ ਜੀ ਪੀਰ ਦਸਤਗੀਰ ਦੇ ਮਹਿਮਾਨ ਰਹੇ। ਪੀਰ ਦਸਤਗੀਰ ਨੇ ਗੁਰੂ ਨਾਨਕ ਦੇਵ ਜੀ ਨੂੰ ਨਵਾਂ ਥੜ੍ਹਾ ਬਣਾ ਕੇ ਉਸ ਤੇ ਬੈਠਾਇਆ, ਆਪ ਥੱਲੇ ਬੈਠਾ। ਇਹ ਥੜ੍ਹਾ, ਯਾਦਗਾਰੀ ਰੂਪ ਵਿਚ ਅੱਜ ਵੀ ਮੌਜੂਦ ਹੈ। ਇਸ ਥੜ੍ਹੇ ਦੇ ਉੱਪਰ ਫੜੀ ਲੱਗੀ ਹੋਈ ਹੈ ਜੋ ਪੀਰ ਦਸਤਗੀਰ ਨੇ ਲਗਵਾਈ ਸੀ। ਹਿਜਰੀ ਸੰਮਤ ਜਿਹੜਾ ਉਸ ਦੇ ਉੱਪਰ ਲਿਖਿਆ ਹੈ, ਉਹ ਜਨਮ ਸਾਖੀ ਨਾਲ ਮੇਲ ਖਾਂਦਾ ਹੈ। ਉਸ ਫੜੀ ਦੀਆਂ ਫੋਟੂਆਂ ਥਾਂ-ਥਾਂ ਤੇ ਛਪ ਚੁਕੀਆਂ ਹਨ। ਬਥੇਰਿਆਂ ਨੇ ਖ਼ੁਦ ਬਗਦਾਦ ਜਾ ਕੇ ਵੀ ਉਸ ਥੜ੍ਹੇ ਸਾਹਿਬ ਦੇ ਦਰਸ਼ਨ ਕੀਤੇ ਨੇ। ਦਾਸ ਨੂੰ ਵੀ ਇਕ ਦੋ ਦਫ਼ਾ ਜਾਣ ਦਾ ਮੌਕਾ ਮਿਲਿਆ ਹੈ। ਉੱਪਰ ਜਿਹੜੇ ਅਰਬੀ ਵਿਚ ਹਾਰੂਫ਼ ਲਿਖੇ ਹੋਏ ਨੇ, ਕੋਈ ਵੀ ਉਰਦੂ, ਫ਼ਾਰਸੀ ਪੜ੍ਹਿਆ ਹੋਇਆ ਪੜ੍ਹ ਸਕਦਾ ਹੈ। ਪਰ ਥੱਲੇ ਜੋ ਇਬਾਰਤ ਹੈ, ਉਹ ਪੰਜ ਸੌ ਸਾਲ ਪੁਰਾਣੀ ਅਰਬੀ ਹੈ। ਪੜ੍ਹ ਤੇ ਲਈ ਜਾਂਦੀ ਹੈ ਪਰ ਅਰਥ ਕਰਨੇ ਔਖੇ ਹੋ ਜਾਂਦੇ ਨੇ। ਭਾਸ਼ਾਵਾਂ ਆਪਣਾ ਰੂਪ ਬਦਲਦੀਆਂ ਨੇ। ਲੇਕਿਨ ਫਿਰ ਵੀ ਕੁਛ ਬਜ਼ੁਰਗ ਲੱਭ ਕੇ ਉਸ ਦੇ ਅਰਥ ਕਰਵਾਏ ਗਏ ਨੇ, ਛਪਵਾਏ ਗਏ ਨੇ। ਉੱਪਰ ਜਿਹੜੇ ਮੋਟੇ ਹਰਫ਼ ਲਿਖੇ ਨੇ **ਰੱਬੁਲ ਮਜ਼ੀਦ ਹਜ਼ਰਤ ਬਾਬਾ ਨਾਨਕ**, ਕੋਈ ਵੀ ਉਰਦੂ ਪੜ੍ਹਿਆ ਹੋਇਆ, ਕੋਈ ਵੀ ਫ਼ਾਰਸੀ ਪੜ੍ਹਿਆ ਹੋਇਆ ਪੜ੍ਹ ਸਕਦਾ ਹੈ। **ਰੱਬੁਲ ਮਜ਼ੀਦ ਹਜ਼ਰਤ ਬਾਬਾ ਨਾਨਕ**। ਥੱਲੇ ਜਿਹੜੀਆਂ ਪੰਜ ਸਤਰਾਂ ਨੇ, ਉਹਦਾ ਜਿਹੜਾ ਪੰਜਾਬੀ ਅਨੁਵਾਦ ਛਪਿਆ ਹੈ ਉਹ ਇਸ ਤਰ੍ਹਾਂ ਹੈ, **ਰੱਬੁਲ ਮਜ਼ੀਦ ਹਜ਼ਰਤ ਬਾਬਾ ਨਾਨਕ ਇੱਥੇ ਆਏ, ਉਹਨਾਂ ਦੀ ਕਦਮਬੋਸੀ ਨਾਲ, ਅਰਬ ਦੀ ਤਪਦੀ ਹੋਈ ਜ਼ਮੀਨ ਚੋਂ ਆਬੇ ਹਯਾਤ ਦਾ ਚਸ਼ਮਾ ਫੁੱਟਿਆ, ਧਰਤੀ ਸਰ-ਸਬਜ਼ ਹੋਈ, ਸਬਜ਼ਹ ਜ਼ਾਰ ਹੋਈ, ਗੁਲਜ਼ਾਰ ਹੋਈ**। ਸ਼ਾਇਰਾਨਾ ਅੰਦਾਜ਼ ਦੇ ਵਿਚ ਇਹ ਸਤਰਾਂ ਲਿਖੀਆਂ ਹੋਈਆਂ ਨੇ। ਕਾਵਿ-ਮਈ ਸ਼ੈਲੀ ਵਿਚ ਇਹ ਬੋਲ ਲਿਖੇ ਹੋਏ ਨੇ, ਜੋ ਦੱਸ ਰਹੇ ਨੇ ਕਿਸ ਤਰ੍ਹਾਂ ਬਗ਼ਦਾਦ ਦੇ ਵਾਸੀਆਂ ਨੂੰ ਪ੍ਰਭੂ ਨਾਲ ਜੋੜਿਆ। ਉਹਨਾਂ ਦੀ ਝੋਲੀ ਵਿਚ ਰੱਬੀ ਸੌਗਾਤ ਪਾਈ।

ਭਰਮਣ ਕਰਦਿਆਂ-ਕਰਦਿਆਂ ਖ਼ਾਨਾ-ਕਾਅਬਾ ਜਾ ਪਹੁੰਚੇ। ਖ਼ਾਨਾ-ਏ-ਖ਼ੁਦਾ, ਜਿਸ ਦੀ ਜ਼ਿਆਰਤ ਕਰਨ ਲਈ ਅਹਿਲੇ ਇਸਲਾਮ ਪਹੁੰਚਦੇ ਹਨ। ਦਿਨ ਭਰ ਦੇ ਥੱਕੇ ਹੋਏ, ਟੁੱਟੇ ਹੋਏ ਸੌਂ ਗਏ। ਭਾਈ ਗੁਰਦਾਸ ਕਹਿੰਦੇ ਨੇ :-

*ਜਵਿਣਿ ਮਾਰੀ ਲਤਿ ਦੀ ਕੇਹੜਾ ਸੁਤਾ ਕੁਫ਼ਰ ਕੁਫ਼ਾਰੀ॥*

(ਵਾਰ ੧, ਪਉੜੀ ੩੨)

ਇਹ ਕੌਣ ਕਾਫ਼ਰ ਸੁੱਤਾ ਪਿਆ ਹੈ, ਖ਼ਾਨ-ਏ-ਖ਼ੁਦਾ ਦੀ ਤਰਫ਼ ਪੈਰ ਕਰਕੇ। ਇੱਕ ਤੇ ਕਾਫ਼ਰ ਆਖਿਆ ਹੈ, ਇੱਕ ਸੀਨੇ ਵਿਚ ਖਿੱਚ ਕੇ ਲੱਤ ਮਾਰੀ ਹੈ। ਨਿਰਮਾਣਤਾ ਦੀ ਮੂਰਤੀ, ਵਿਨਿਮਰਤਾ ਦੇ ਮੁਜੱਸਮੇ, ਗਿਆਨ ਦੀ ਸੂਰਤ, ਪ੍ਰਭੂ ਨਾਮ ਵਿਚ ਡੁੱਬੀ ਹੋਈ

ਆਤਮਾ, ਹੱਥ ਜੋੜ ਕੇ ਕਹਿੰਦੀ ਹੈ। ਸਾਂਈ ਜੀ ਜਿਧਰ ਖ਼ੁਦਾ ਨਹੀਂ ਹੈ, ਮੇਰੇ ਪੈਰ ਉਧਰ ਕਰ ਦਿਓ ਔਰ ਭਾਈ ਗੁਰਦਾਸ ਜੀ ਕਹਿੰਦੇ ਨੇ। **ਫਿਰਿਆ ਮੱਕਾ ਕਲਾ ਦਿਖਾਰੀ॥** ਸਾਰੇ ਹੀ ਕਾਜ਼ੀ, ਹਾਜੀ, ਧੰਨ ਗੁਰੂ ਨਾਨਕ ਦੇਵ ਜੀ ਦੀ ਕਦਮਬੋਸੀ ਕਰਨ ਤੇ ਮਜਬੂਰ ਹੋਏ, ਸਿਜਦਾ ਕੀਤਾ। **ਅਹਿਲੇ ਇਸਲਾਮ ਨੂੰ ਗੁਰੂ ਨਾਨਕ ਦੇਵ ਜੀ ਦਾ ਸੰਦੇਸ਼, ਹਰ ਪਾਸੇ ਅੱਲ੍ਹਾ ਹੀ ਅੱਲ੍ਹਾ ਹੈ। ਹਰ ਪਾਸੇ ਖ਼ੁਦਾ ਹੀ ਖ਼ੁਦਾ ਹੈ।** ਅਰਬ ਦੀ ਧਰਤੀ ਨੂੰ ਸਰਸ਼ਾਰ ਕਰਕੇ, ਈਰਾਨ ਨੂੰ ਭਾਗ ਲਾ ਕੇ, ਅਫ਼ਗਾਨਿਸਤਾਨ, ਰਸ਼ੀਆ ਨੂੰ ਭਾਗ ਲਾ ਕੇ, ਭਾਰਤ ਦੇ ਅਠਾਹਠ ਤੀਰਥ, ਹਰੀਦੁਆਰ, ਬਨਾਰਸ ਔਰ ਚੋਟੀ ਦੇ ਸਿਰਮੌਰ ਤੀਰਥਾਂ ਦੇ ਉੱਤੇ, ਧੰਨ ਗੁਰੂ ਨਾਨਕ ਦੇਵ ਜੀ ਨੇ ਸੱਚ ਦਾ ਉਪਦੇਸ਼ ਦਿੱਤਾ। ਚੂੰਕਿ ਤੀਰਥ ਧਰਮ ਦੇ ਚਸ਼ਮੇਂ ਹੁੰਦੇ ਨੇ। ਔਰ ਗੁਰੂ ਨਾਨਕ ਦੇਵ ਜੀ ਦੀ ਸੋਚਣੀ, ਚਸ਼ਮਾ ਪਵਿੱਤਰ ਹੋਵੇ ਤਾਂਕਿ ਲੋਗਾਂ ਨੂੰ ਧਰਮ ਦਾ ਨਿਰਮਲ ਜਲ ਮੁਹੱਈਆ ਹੋ ਸਕੇ, ਪ੍ਰਾਪਤ ਹੋ ਸਕੇ।

ਹਰੀਦੁਆਰ ਵਿਚ ਇੱਕ ਕੌਤਕ ਵਰਤਾਇਆ। ਲੋਕੀਂ ਸੂਰਜ ਨੂੰ ਪਾਣੀ ਦੇ ਰਹੇ ਸਨ। ਮਹਾਰਾਜ ਪੱਛਮ ਵਲ ਨਨਕਾਣਾ, ਪੰਜਾਬ ਪੱਛਮ ਵਲ ਸੀ, ਉਧਰ ਪਾਣੀ ਦੇਣ ਲਗ ਪਏ। ਪਾਂਧਿਆਂ ਨੇ ਘੇਰ ਲਿਆ, ਯਾਤਰੀਆਂ ਨੇ ਘੇਰ ਲਿਆ। ਐਹ ਕੀ ਕਰ ਰਹੇ ਹੋ। ਪਾਣੀ ਤੇ ਸੂਰਜ ਨੂੰ ਦੇਈਦਾ। ਤੁਸੀਂ ਕਿਸ ਨੂੰ ਪਾਣੀ ਦੇ ਰਹੇ ਹੋ। ਮੈਂ ਆਪਣੇ ਖੇਤਾਂ ਨੂੰ ਦੇ ਰਿਹਾ ਹਾਂ। ਤੁਹਾਡੇ ਖੇਤ ਕਿੱਥੇ ਨੇ? ਨਨਕਾਣੇ ਵਿਚ, ਤਲਵੰਡੀ ਵਿਚ। ਉਹ ਤੇ ਇੱਥੋਂ ਸੈਂਕੜੇ ਮੀਲ ਦੂਰ ਨੇ। ਤੁਹਾਡਾ ਦਿੱਤਾ ਹੋਇਆ ਪਾਣੀ ਕਿਵੇਂ ਪਹੁੰਚੇਗਾ? ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਜਿਸ ਤਰ੍ਹਾਂ ਤੁਹਾਡਾ ਸੂਰਜ ਤਕ ਪਹੁੰਚੇਗਾ, ਇਸ ਤਰ੍ਹਾਂ ਮੇਰਾ ਤਲਵੰਡੀ ਤਕ ਪਹੁੰਚੇਗਾ। **ਵਿਅਰਥ ਦੇ ਕਰਮ-ਕਾਂਡ ਜਿਸ ਵਿਚ ਸਰੀਰ ਦੀ ਥਕਾਵਟ ਹੋਵੇ, ਉਕਤਾਹਟ ਹੋਵੇ, ਪ੍ਰਾਪਤੀ ਕੁਛ ਵੀ ਨਾ ਹੋਵੇ। ਐਸੇ ਵਿਅਰਥ ਦੇ ਕਰਮ-ਕਾਂਡ ਨੂੰ, ਮਨੁੱਖੀ ਜਗਤ ਵਿਚੋਂ ਗੁਰੂ ਨਾਨਕ ਦੇਵ ਜੀ ਕੱਢਦੇ ਰਹੇ ਔਰ ਸਹੀ ਕਰਮਾਂ ਨਾਲ ਜੋੜਦੇ ਰਹੇ।**

ਭ੍ਰਮਣ ਕਰਦਿਆਂ-ਕਰਦਿਆਂ ਹੁਣ ਗੁਰੂ ਨਾਨਕ ਦੇਵ ਜੀ ਮਹਾਰਾਜ ਸੁਮੇਰ ਪਰਬਤ ਤੇ ਪਹੁੰਚੇ ਨੇ, ਜਿੱਥੇ ਜੋਗੀਆਂ ਦੇ ਟਿੱਲੇ ਸਨ। ਜੋਗੀਆਂ ਦਾ ਵਾਸ ਸੀ। ਭਾਰਤ ਦਾ ਦਿਲ ਦਿਮਾਗ਼ ਜਿੱਥੇ ਬੈਠਾ ਸੀ। ਭਾਈ ਗੁਰਦਾਸ ਜੀ ਨੂੰ ਕਹਿਣਾ ਪਿਆ:-

***ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤਿ ਕਉ ਪਾਰਿ ਉਤਾਰਾ॥***

(ਵਾਰਾਂ ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੯)

ਚੰਗੇ ਦਿਮਾਗ਼ ਰੱਖਣ ਵਾਲੇ, ਸੂਝ ਸਮਝ ਰੱਖਣ ਵਾਲੇ ਉਹ ਤੇ ਪਹਾੜਾਂ ਦੀਆਂ ਗੁਫਾਵਾਂ ਵਿਚ ਜਾ ਕੇ ਬੈਠ ਗਏ ਨੇ। ਸੰਸਾਰ ਨੂੰ ਕੌਣ ਪਾਰ ਉਤਾਰੇਗਾ। ਸੂਝ ਸਮਝ ਕੌਣ ਦੇਵੇਗਾ। ਇਹ ਤੇ ਇਕ ਪਾਸੇ ਹੋ ਗਏ ਨੇ। ਤੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਸੁਮੇਰ ਪਰਬਤ ਤੇ ਪਹੁੰਚੇ ਨੇ। ਜੋ ਜੋਗੀਆਂ ਨਾਲ ਗੋਸ਼ਟੀ ਹੋਈ ਏ, ਇਹ ਸਾਰੀ ਗੋਸ਼ਟੀ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਇਸ ਨਾਮ ਦੇ ਨਾਲ ਦਰਜ ਹੈ, ਰਾਮਕਲੀ ਮਹਲਾ ੧

ਸਿਧਿ ਗੋਸਟਿ॥ ਜਿਸ ਦੇ ਵਿਚ ਵੱਖ-ਵੱਖ ਜੋਗੀਆਂ ਨਾਲ ਚਰਚਾ ਹੈ।

ਆਪਣੀ ਜਵਾਨ ਉਮਰ ਦੇ ਵਿਚ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜਦ ਸੁਮੇਰ ਪਰਬਤ ਤੇ ਪਹੁੰਚੇ, ਜੋਗੀਆਂ ਨਾਲ ਚਰਚਾ ਹੋਈ। ਇਹਨਾਂ ਜੋਗੀਆਂ ਵਿਚ ਬਹੁਤ ਸਾਰੇ ਸਿੱਧ ਪੁਰਸ਼ ਸਨ। ਸਿੱਧੀਆਂ ਮਿਲ ਚੁਕੀਆਂ ਸਨ। ਇਸ ਵਾਸਤੇਂ ਇਹਨਾਂ ਦਾ ਨਾਮ ਸਿੱਧ ਪੈ ਗਿਆ ਸੀ। ਪ੍ਰਾਣਾਯਾਮ ਦੀ ਸਾਧਨਾ ਵਿਚ ਸਫਲਤਾ ਹੋਣ ਕਰਕੇ ਇਹਨਾਂ ਦੀ ਆਯੂ ਬਹੁਤ ਲੰਬੀ ਹੋ ਚੁਕੀ ਸੀ। ਗੁਰੂ ਨਾਨਕ ਦੇਵ ਜੀ ਦੇ ਵਕਤ ਤਕ ਰਾਜ ਜੋਗੀ ਭਰਥਰੀ ਵੀ ਮੌਜੂਦ ਸੀ। ਭਰਥਰੀ ਦੇ ਪ੍ਰਤੀ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਤਿੰਨ ਸ਼ਬਦ ਵੀ ਆਸਾ ਰਾਗ ਵਿਚ ਮਿਲਦੇ ਨੇ। ਪਹਿਲਾ ਸ਼ਬਦ :-

*ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥*
*ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ॥* (ਅੰਗ ੩੬੦)

ਦੂਸਰਾ—

*ਜਲ ਮਹਿ ਉਪਜੈ ਜਲ ਤੇ ਦੂਰਿ॥ ਜਲ ਮਹਿ ਜੋਤਿ ਰਹਿਆ ਭਰਪੂਰਿ॥*
*ਕਿਸੁ ਨੇੜੈ ਕਿਸੁ ਆਖਾ ਦੂਰਿ॥ ਨਿਧਿ ਗੁਣ ਗਾਵਾ ਦੇਖਿ ਹਦੂਰਿ॥੭॥*
*ਅੰਤਰਿ ਬਾਹਰਿ ਅਵਰੁ ਨ ਕੋਇ॥ ਜੋ ਤਿਸੁ ਭਾਵੈ ਸੋ ਫੁਨਿ ਹੋਇ॥*
*ਸੁਣਿ ਭਰਥਰਿ ਨਾਨਕੁ ਕਹੈ ਬੀਚਾਰੁ॥ ਨਿਰਮਲ ਨਾਮੁ ਮੇਰਾ ਆਧਾਰੁ॥*
(ਅੰਗ ੪੧੧)



ਇਕ ਤੀਸਰਾ ਸ਼ਬਦ ਵੀ ਹੈ—

*ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥*
*ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ॥* (ਅੰਗ ੩੬੦)

ਐ ਭਰਥਰੀ! ਜਗਤ ਦੇ ਸਾਰੇ ਵਰਣ, ਭੇਖ, ਧਰਮ, ਨਾਨਕ ਇਹਨਾਂ ਦੇ ਨਾਲ ਚਲਦਾ ਹੈ ਔਰ ਨਾਨਕ ਸਾਰਿਆਂ ਨੂੰ ਨਾਲ ਲੈ ਕੇ ਚਲਦਾ ਹੈ। ਬਸ ਮੇਰਾ ਇਹੀ ਧਰਮ ਹੈ। ਸਭ ਦੇ ਨਾਲ ਚਲਣਾ ਔਰ ਸਭ ਨੂੰ ਨਾਲ ਲੈ ਕੇ ਚਲਣਾ। **ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ ॥ ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ॥** ਇਸ ਤਰ੍ਹਾਂ ਇਹ ਜੋ ਸਾਂਝੀਵਾਲਤਾ ਦਾ ਸੰਦੇਸ਼, ਉਪਦੇਸ਼ ਭਰਥਰੀ ਨੂੰ ਸੁਣਾਇਆ, ਭਰਥਰੀ ਨੇ ਸ਼ਿਸ਼ਤਾ ਗ੍ਰਹਿਣ ਕੀਤਾ। ਹੱਥ ਜੋੜ ਕੇ ਪਰਣਾਮ ਕੀਤਾ, ਲੇਕਿਨ ਹੋਰ ਬਾਕੀ ਜੋਗੀ, ਉਹਨਾਂ ਦੀ ਜੋ ਮਨੋ ਦਸ਼ਾ ਹੋਈ ਭਾਈ ਗੁਰਦਾਸ ਜੀ ਉਸ ਨੂੰ ਇਸ ਤਰ੍ਹਾਂ ਬਿਆਨ ਕਰਦੇ ਨੇ:-

*ਖਾਧੀ ਖੁਣਸਿ ਜੋਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ॥*
*ਪੁਛੇ ਜੋਗੀ ਭੰਗਰ ਨਾਥੁ, ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ॥*
(ਵਾਰ ੧, ਪਉੜੀ ੪੦)

ਗੋਰਖ ਦੇ ਚਹੇਤੇ ਚੇਲਿਆਂ ਵਿਚੋਂ ਜੋਗੀ ਸੁਆਮੀ ਭੰਗਰ ਨਾਥ, ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੂੰ ਕਹਿੰਦੇ ਨੇ ਤੁਹਾਡੀ ਜ਼ਿੰਦਗੀ ਤੇ ਪਾਵਨ ਪਵਿੱਤਰ ਦੁੱਧ ਦੀ ਤਰ੍ਹਾਂ ਸੀ ਪਰ ਤੁਸੀਂ ਉਸ ਦੇ ਵਿਚ ਗ੍ਰਿਹਸਤ ਦੀ ਕਾਂਜੀ ਪਾ ਦਿੱਤੀ ਹੈ।

*ਫਿਟਿਆ ਚਾਟਾ ਦੁਧ ਦਾ ਰਿੜਕਿਆਂ ਮਖਣੁ ਹਥਿ ਨ ਆਈ॥*
*ਭੇਖੁ ਉਤਾਰਿ ਉਦਾਸਿ ਦਾ, ਵਤਿ ਕਿਉਂ ਸੰਸਾਰੀ ਰੀਤਿ ਚਲਾਈ॥*

(ਵਾਰ ੧, ਪਉੜੀ ੪੦)

ਤੁਹਾਡਾ ਦੁੱਧ ਫਟ ਚੁਕਿਆ ਹੈ। ਤੁਹਾਨੂੰ ਮੱਖਣ ਦੀ ਪ੍ਰਾਪਤੀ ਨਹੀਂ ਹੋ ਸਕਦੀ ਕਿਉਂਕਿ ਤੁਸੀਂ ਗ੍ਰਹਿਸਤੀ ਹੋ ਗਏ ਹੋ। ਗ੍ਰਹਿਸਤ ਧਰਮ ਦੀ ਬੜੀ ਮਹਿਮਾ ਗੁਰੂ ਨਾਨਕ ਨੇ ਗਾਇਨ ਕੀਤੀ ਏ। ਸੰਬੋਧਨ ਕਰਦੇ ਹੋਏ ਜੋਗੀਆਂ ਨੂੰ ਆਖਿਆ :-

*ਨਾਨਕ ਆਖੇ, ਭੰਗ੍ਰਨਾਥ! ਤੇਰੀ ਮਾਉ ਕੁਚਜੀ ਆਹੀ॥*
*ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ॥*
*ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਦ ਕੇ ਘਰਿ ਮੰਗਣਿ ਜਾਈ॥*

(ਵਾਰ ੧, ਪਉੜੀ ੪੦)

ਭਿਖਸ਼ਾ ਤੇ ਗ੍ਰਹਿਸਤੀਆਂ ਕੋਲੋਂ ਲੈਂਦੇ ਹੋ, ਉਪਜੀਵਕਾ ਤੇ ਗ੍ਰਹਿਸਤੀ ਚਲਾਉਂਦੇ ਨੇ, ਕੀ ਹੋਇਆ ਤੁਸੀਂ ਜੋਗੀ ਹੋ ਗਏ ਹੋ। ਲੇਕਿਨ ਜਦ ਚੰਗੀ ਬਹਿਸ ਹੋਈ, ਚੰਗਾ ਵਿਚਾਰ ਵਟਾਂਦਰਾ ਹੋਇਆ, ਫਿਰ ਜੋਗੀਆਂ ਨੇ ਇਹ ਬੁਨਿਆਦੀ ਨੁਕਤੇ ਰੱਖੇ ਕਿ ਅੱਜ ਤਕ ਸੰਸਾਰ ਦੇ ਇਤਿਹਾਸ ਵਿਚ ਕੋਈ ਇਸਤ੍ਰੀ ਅਵਤਾਰ ਨਹੀਂ ਬਣੀ। ਕੋਈ ਧਾਰਮਿਕ ਤਲ ਤੇ ਰਹਿਬਰ ਵੀ ਨਹੀਂ ਬਣੀ। ਕਿਸੇ ਬਹੁਤ ਵੱਡੇ ਗ੍ਰੰਥ ਨੂੰ ਵੀ ਜਨਮ ਨਹੀਂ ਦੇ ਸਕੀ। ਗ੍ਰੰਥਕਾਰ ਵੀ ਨਹੀਂ ਬਣੀ। ਜ਼ਿੰਦਗੀ ਦੇ ਹਰ ਸ਼ੈਬੇ ਵਿਚ ਇਸਤ੍ਰੀ ਪਿਛੜੀ ਹੋਈ ਹੈ, ਨੰਬਰ ਦੋ ਹੈ, ਪਿੱਛੇ ਹੈ। ਕੁਛ ਇੱਕ ਨੇ ਤੇ ਨਰਕ ਦੁਆਰੀ ਵੀ ਕਹਿ ਦਿੱਤਾ ਹੈ। ਭਾਈ ਗੁਰਦਾਸ ਜੀ ਨੂੰ ਕਹਿਣਾ ਪਿਆ :-

*ਲੋਕ ਵੇਦ ਗੁਣੁ ਗਿਆਨ ਵਿਚਿ ਅਰਧ ਸਰੀਰੀ ਮੋਖ ਦੁਆਰੀ॥*

(ਵਾਰ ਭਾਈ ਗੁਰਦਾਸ ਜੀ, ਵਾਰ ੫, ਪਉੜੀ ੧੬)

ਇਹ ਨਰਕ ਦੁਆਰੀ ਨਹੀਂ ਹੈ, ਮੋਖਸ਼ ਦੁਆਰੀ ਹੈ। ਖ਼ੈਰ ਜਦ ਇਹ ਦਲੀਲਾਂ ਦਿੱਤੀਆਂ ਕਿ ਇਸਤ੍ਰੀ ਕੋਈ ਗ੍ਰੰਥਕਾਰ ਨਹੀਂ ਬਣ ਸਕੀ। ਇਸਤ੍ਰੀ ਕੋਈ ਅਵਤਾਰ ਨਹੀਂ ਬਣ ਸਕੀ, ਇਸਤ੍ਰੀ ਚੋਟੀ ਦੀ ਰਹਿਬਰ ਵੀ ਨਹੀਂ ਬਣ ਸਕੀ। ਇਸ ਤੋਂ ਇਸ ਤਰ੍ਹਾਂ ਜਾਪਦਾ ਹੈ ਕਿ ਇਲਮ ਦੇ ਵਿਚ, ਕਲਾ ਵਿਚ, ਗਿਆਨ ਵਿਚ, ਵਿਗਿਆਨ ਵਿਚ ਇਸਤ੍ਰੀਆਂ ਸਿਰਫ ਨਾਂ-ਮਾਤਰ ਨੇ, ਔਸਤ ਪੁਰਸ਼ਾਂ ਦੇ ਬਰਾਬਰ ਨਹੀਂ ਹੈ। ਹਰ ਪੱਖ ਦੇ ਵਿਚ ਪੁਰਸ਼ ਅੱਗੇ ਹੈ। ਜਦ ਇਹ ਦਲੀਲ ਧੰਨ ਗੁਰੂ ਨਾਨਕ ਦੇ ਅੱਗੇ ਰੱਖੀ ਕਿ ਇਸਤ੍ਰੀ ਨੂੰ ਤੁਸੀਂ ਬਰਾਬਰੀ ਦਿੰਦੇ ਹੋ, ਗ੍ਰਹਿਸਤ ਧਰਮ ਦੀ ਮਹਿਮਾ ਗਾਇਨ ਕਰਦੇ ਹੋ। ਇਸਤ੍ਰੀ

ਕਿਧਰੇ ਵੀ ਬਰਾਬਰ ਦਿਖਾਈ ਨਹੀਂ ਦਿੰਦੀ, ਪੱਛੜੀ ਹੋਈ ਹੈ। ਬੇਸ਼ਤਰ ਮਜ਼ਹਬਾਂ ਨੇ, ਧਰਮਾਂ ਨੇ ਇਸਤ੍ਰੀ ਦਾ ਧਾਰਮਿਕ ਮੰਦਰਾਂ ਵਿਚ ਪ੍ਰਵੇਸ਼ ਵੀ ਬੰਦ ਕੀਤਾ ਹੋਇਆ ਹੈ। ਬੇਸ਼ਤਰ ਧਰਮ ਇਸਤ੍ਰੀ ਨੂੰ ਕੁੱਝ ਧਾਰਮਿਕ ਕਰਮ ਤੋਂ ਵੀ ਰੋਕਦੇ ਨੇ, ਬਈ ਇਹ ਨਹੀਂ ਕਰ ਸਕਦੀ। ਦੇਸ ਦੇ ਧਰਮ, ਵਿਦੇਸ਼ ਦੇ ਧਰਮ, ਇਸਤ੍ਰੀ ਨੂੰ ਕਈ ਥਾਵਾਂ ਤੇ ਰੋਕਦੇ ਨੇ। ਇਹ ਇਸਤ੍ਰੀ ਨਹੀਂ ਕਰ ਸਕਦੀ, ਇਹ ਇਸਤ੍ਰੀ ਦਾ ਹੱਕ ਨਹੀਂ ਹੈ ਔਰ ਇੱਥੇ ਇਸਤ੍ਰੀ ਪੱਛੜੀ ਹੋਈ ਹੈ। ਇਹ ਦਲੀਲਾਂ ਜਦ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਰੱਖੀਆਂ ਗਈਆਂ ਕਿ ਇਸਤ੍ਰੀ ਤੇ ਹਰ ਪੱਖ ਵਿਚ ਪਛੜੀ ਹੋਈ ਹੈ ਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਜੋ ਜਵਾਬ ਦਿੱਤਾ ਹੈ :-

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* (ਅੰਗ ੪੭੩)

ਬੜੀ ਸੁੰਦਰ ਪੰਗਤੀ ਹੈ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ। ਜੋਗੀਓ ! ਠੀਕ ਹੈ ਇਸਤ੍ਰੀ ਅਵਤਾਰ ਨਹੀਂ ਬਣ ਸਕੀ ਪਰ ਅਵਤਾਰ ਦੀ ਜਨਮਦਾਤੀ ਹੈ। ਜਿਹੜਾ ਸਮਾਂ, ਸ਼ਕਤੀ ਖ਼ਰਚ ਕਰਕੇ, ਕੋਈ ਆਤਮਾ ਅਵਤਾਰ ਬਣਦੀ ਹੈ, ਓਹੀ ਸਮਾਂ ਤੇ ਸ਼ਕਤੀ ਦਾ ਖ਼ਰਚ ਹੋ ਗਿਆ ਹੈ ਇਸਤ੍ਰੀ ਦਾ ਅਵਤਾਰ ਦੀ ਪਾਲਣਾ ਵਿਚ। ਅਵਤਾਰ ਹੋਣਾ ਜੇ ਅਫ਼ਜ਼ਲ ਹੈ, ਮਹਾਨ ਹੈ ਤੇ ਅਵਤਾਰ ਦੀ ਜਨਨੀ ਹੋਣਾ ਵੀ ਮਹਾਨ ਹੈ। ਉਸ ਦੀ ਗੋਦ ਇਤਨੀ ਪਵਿੱਤਰ ਸੀ, ਉਸ ਦੀ ਕੁੱਖ ਇਤਨੀ ਪਾਵਨ ਸੀ ਕਿ ਉਹ ਅਵਤਾਰ ਦੀ ਜਨਮਦਾਤੀ ਬਣ ਸਕੀ। ਉਹਦਾ ਸਮਾਂ, ਉਸਦੀ ਸ਼ਕਤੀ ਅਵਤਾਰ ਨੂੰ ਜਨਮ ਦੇਣ ਵਿਚ ਔਰ ਪਾਲਣਾ ਵਿਚ ਖ਼ਰਚ ਹੋਈ। ਵਿਚਾਰੀ ਆਪ ਕਿੱਥੋਂ ਅਵਤਾਰ ਬਣਦੀ। ਉਸਦਾ ਸਮਾਂ ਤੇ ਸ਼ਕਤੀ ਇਕ ਸੰਤ ਨੂੰ ਜਨਮ ਦੇਣ ਤੇ ਖ਼ਰਚ ਹੋਈ। ਇਕ ਰਹਿਬਰ ਨੂੰ ਜਨਮ ਦੇਣ ਵਿਚ ਖ਼ਰਚ ਹੋਈ। ਕੁੱਖ ਦੇ ਨਾਲ ਕਿਸੇ ਅਵਤਾਰ ਦਾ, ਸੰਤ ਦਾ ਯਾ ਰਹਿਬਰ ਦਾ ਮੇਲ ਮਿਲਿਆ ਹੈ, ਉਹ ਗੋਦ, ਉਹ ਕੁੱਖ ਮਹਾਨ ਸੀ, ਬੜੀ ਪਵਿੱਤਰ ਸੀ। ਇਹ ਠੀਕ ਹੈ ਕਿ ਹਰ ਬਸ਼ਰ ਅਵਤਾਰ ਨਹੀਂ ਹੁੰਦਾ, ਹਰ ਇਸਤ੍ਰੀ ਅਵਤਾਰ ਦੀ ਜਨਨੀ ਵੀ ਨਹੀਂ ਹੁੰਦੀ। ਪਰ ਜਿੱਥੇ ਅਵਤਾਰ ਮਹਾਨ ਹੈ, ਓਥੇ ਉਹ ਜਨਨੀ ਵੀ ਮਹਾਨ ਹੈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਇਤਨੀ ਮਹਾਨ ਇਸਤ੍ਰੀ ਨੂੰ ਨਖਿੱਧ ਕਹਿ ਦੇਣਾ, ਨਰਕ ਦੁਆਰੀ ਕਹਿ ਦੇਣਾ, ਸ਼ੂਦਰ ਕਹਿ ਦੇਣਾ, ਧਾਰਮਿਕ ਰਸਮੋ-ਰਿਵਾਜ ਲਈ ਔਰ ਧਾਰਮਿਕ ਮੰਦਰਾਂ ਲਈ, ਉਸ ਦੇ ਦਰਵਾਜ਼ੇ ਬੰਦ ਕਰਨੇ ਔਰ ਕਰਮ ਤੋਂ ਰੋਕਣਾ ਇਹ ਜ਼ਿਆਦਤੀ ਹੈ, ਇਹ ਜ਼ੁਲਮ ਹੈ। ਨਾਰੀ ਦੇ ਹੱਕ ਵਿਚ, ਇਸਤ੍ਰੀ ਦੇ ਹੱਕ ਵਿਚ ਬੜੀ ਬੁਲੰਦ ਆਵਾਜ਼ ਰੁਏ-ਜ਼ਮੀਨ ਤੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਉਠਾਈ ਔਰ ਆਖਿਆ ਇਸਤ੍ਰੀ ਮਹਾਨ ਹੈ ਔਰ ਪੁਰਸ਼ ਦੇ ਬਰਾਬਰ ਹੈ। ਹਾਂ ਇਸਤ੍ਰੀ, ਇਸਤ੍ਰੀ ਹੈ, ਪੁਰਸ਼, ਪੁਰਸ਼ ਹੈ। ਜੈਸੇ ਕਮਲ, ਕਮਲ ਹੈ, ਗੁਲਾਬ, ਗੁਲਾਬ ਹੈ ਪਰ ਦੋਹਾਂ ਦੇ ਵਿਚ ਅਸੀਂ ਇੰਜ ਕਹੀਏ ਗੁਲਾਬ ਮਹਾਨ ਹੈ, ਕਮਲ ਕੁਛ ਵੀ ਨਹੀਂ। ਕਮਲ ਮਹਾਨ ਹੈ ਔਰ ਗੁਲਾਬ ਨਖਿੱਧ ਹੈ, ਨਹੀਂ, ਗੁਲਾਬ ਆਪਣੀ ਥਾਂ ਤੇ ਮਹਾਨ ਹੈ, ਕਮਲ ਆਪਣੀ ਥਾਂ

ਤੇ ਮਹਾਨ ਹੈ। ਇਸਤ੍ਰੀ ਆਪਣੀ ਥਾਂ ਤੇ ਮਹਾਨ ਹੈ, ਪੁਰਸ਼ ਆਪਣੀ ਥਾਂ ਤੇ ਮਹਾਨ ਹੈ। ਹਾਂ ਉਸ ਵਕਤ ਇਕ ਉਲਟ ਚੱਕਰ ਚਲ ਪੈਂਦਾ ਹੈ ਜਦ ਕੋਈ ਇਸਤ੍ਰੀ ਪੁਰਸ਼ ਦੀ ਨਕਲ ਕਰਨ ਲਗ ਪੈਂਦੀ ਹੈ। ਉਸ ਦਾ ਹੀ ਪਹਿਰਾਵਾ, ਉਸ ਦੀ ਤੌਰੇ-ਜ਼ਿੰਦਗੀ ਅਪਨਾਉਂਦੀ ਹੈ ਯਾ ਕੋਈ ਪੁਰਸ ਇਸਤ੍ਰੀ ਦੀ ਨਕਲ ਤੇ ਚਲ ਪੈਂਦਾ ਹੈ। ਨਕਲ ਕਰਕੇ ਇਸਤ੍ਰੀ ਬਣ ਤੇ ਨਹੀਂ ਸਕੇਗਾ ਲੇਕਿਨ ਉਹ ਪੂਰਨ ਪੁਰਸ਼ ਵੀ ਨਹੀਂ ਬਣ ਸਕੇਗਾ। ਨਕਲ ਕਰਕੇ ਇਸਤ੍ਰੀ ਮਰਦ ਬਣ ਤੇ ਨਹੀਂ ਸਕੇਗੀ, ਲੇਕਿਨ ਆਪਣਾ ਇਸਤ੍ਰੀ ਤੱਤ ਵੀ ਗਵਾਏਗੀ। ਆਪਣਾ ਇਸਤ੍ਰੀ ਵਾਲਾ ਜੋ ਸ਼ੁਭ ਸੁਭਾਉ ਹੈ ਉਹ ਵੀ ਗਵਾ ਬੈਠੇਗੀ। ਗੁਲਾਬ ਅਗਰ ਕਮਲ ਬਣਨਾ ਚਾਹੇ ਬਣ ਤੇ ਨਹੀਂ ਸਕੇਗਾ ਪਰ ਉਸ ਦਾ ਗੁਲਾਬ ਹੋਣਾ ਵੀ ਰਹਿ ਜਾਏਗਾ। ਅਗਰ ਇਕ ਕਮਲ ਗੁਲਾਬ ਬਣਨ ਦੀ ਕੋਸ਼ਿਸ਼ ਕਰੇ ਬਣ ਤੇ ਨਹੀਂ ਸਕੇਗਾ ਪਰ ਉਹ ਢੰਗ ਦਾ ਕਮਲ ਵੀ ਨਹੀਂ ਹੋ ਸਕੇਗਾ।

ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਆਖਿਆ ਇਸਤ੍ਰੀ ਆਪਣੀ ਥਾਂ ਤੇ ਮਹਾਨ ਹੈ, ਪੁਰਸ਼ ਆਪਣੀ ਥਾਂ ਤੇ ਮਹਾਨ ਹੈ। ਨਾ ਕੋਈ ਨਖਿੱਧ ਹੈ, ਨਾ ਕੋਈ ਮਹਾਨ ਹੈ। ਆਪਣੀ-ਆਪਣੀ ਥਾਂ ਤੇ ਦੋਵੇਂ ਹੀ ਮਹਾਨ ਨੇ, ਬਰਾਬਰ ਨੇ। ਜੋਗੀਆਂ ਨੇ ਜਦ ਦੇਖਿਆ ਹਰ ਗੱਲ ਵਿਚ ਗੁਰੂ ਨਾਨਕ ਦੇਵ ਜੀ ਅੱਗੇ ਵਧਦੇ ਜਾ ਰਹੇ ਨੇ, ਤੋ ਜੋ ਸਿੱਧ ਪੁਰਸ਼ਾਂ ਦੇ ਕੋਲ ਕਰਾਮਾਤਾਂ ਸਨ, ਰਿਧੀਆਂ ਸਿਧੀਆਂ ਸਨ। ਉਮਰ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਚੌਵੀ ਪੰਜੀ ਸਾਲ ਦੇ ਯੁਵਕ ਨੌਜਵਾਨ ਔਰ ਉਹ ਜੋਗੀ ਕਿਸੇ ਦੀ ਪੰਦਰਾਂ ਸੌ ਸਾਲ, ਕਿਸੇ ਦੀ ਉਮਰ ਹਜ਼ਾਰ ਸਾਲ, ਕਿਸੇ ਦੀ ਪੰਜ ਸੌ ਸਾਲ। ਪ੍ਰਾਣਾਯਾਮ ਦੀ ਸਾਧਨਾ ਨਾਲ ਉਮਰ ਬਹੁਤ ਲੰਬੀ ਕੀਤੀ ਹੋਈ ਸੀ। ਭਾਈ ਗੁਰਦਾਸ ਜੀ ਲਿਖਦੇ ਨੇ:-

*ਸਿਧੀ ਮਨੇ ਬਿਚਾਰਿਆ ਕਿਵੈ ਦਰਸਨੁ ਏ ਲੇਵੈ ਬਾਲਾ॥*

(ਵਾਰ ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੧)

ਇਹ ਬਾਲਕ, ਇਹ ਛੋਟਾ ਜਿਹਾ ਬੱਚਾ, ਇਹ ਪੰਜੀ ਸਾਲ ਦਾ, ਅਸੀਂ ਹਜ਼ਾਰ ਹਜ਼ਾਰ ਸਾਲ ਦੀ ਉਮਰ ਰਖਦੇ ਹਾਂ, ਡੇਢ-ਡੇਢ ਹਜ਼ਾਰ ਸਾਲ ਦੀ ਸਾਡੀ ਉਮਰ, ਇਹ ਕੱਲ੍ਹ ਦਾ ਬੱਚਾ।

*ਕਿਵੈ ਦਰਸਨੁ ਏ ਲੇਵੈ ਬਾਲਾ॥*
*ਐਸਾ ਜੋਗੀ ਕਲੀ ਮਹਿ ਹਮਰੇ ਪੰਥੁ ਕਰੇ ਉਜਿਆਲਾ॥*

(ਵਾਰ ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੧)

ਜੇ ਇਹ ਬਾਲਕ ਕਿਧਰੇ ਜੋਗੀ ਬਣ ਜਾਏ ਅਤੇ ਇਹ ਹਰ ਭਾਸ਼ਾ ਦਾ ਗਿਆਨੀ ਹੈ, ਦਲੀਲਬਾਜ਼ ਹੈ, ਬੜੇ ਸੁੰਦਰ ਇਸ ਦੇ ਕੋਲ ਪਰਮਾਣ ਨੇ। ਇਸ ਦੇ ਕੋਲ ਕਹਿਣ ਦੀ ਸ਼ੈਲੀ ਹੈ, ਇਸ ਦੇ ਕੋਲ ਕਹਿਣ ਦਾ ਢੰਗ ਹੈ। ਲਿਹਾਜ਼ਾ ਇਹ ਕਿਧਰੇ ਸਾਡਾ ਪਰਚਾਰਕ ਬਣ ਜਾਏ, ਤੋ **ਹਮਰੇ ਪੰਥੁ ਕਰੇ ਉਜਿਆਲਾ॥** ਸਾਡੇ ਪੰਥ ਨੂੰ ਚਾਰ ਚੰਨ ਲਾਵੇਗਾ,

ਫੈਲਾਵੇਗਾ। ਪਰ ਇਹ ਜੋਗੀ ਕਿਵੇਂ ਬਣੇ? ਸਾਡੇ ਕੋਲੋਂ ਇਹ ਪ੍ਰਭਾਵਿਤ ਹੋਵੇ, ਸਾਡਾ ਇਸ ਤੇ ਪ੍ਰਭਾਵ ਪਏ ਤਾਂ ਹੀ ਜੋਗੀ ਬਣੇਗਾ, ਵਰਨਾ ਕਿਸ ਤਰ੍ਹਾਂ ਬਣੇਗਾ। ਤੋ ਸਿੱਧ ਪੁਰਸ਼ਾਂ ਨੇ ਆਪਸ ਵਿਚ ਸੋਚਿਆ ਕਿ ਇਸ ਨੂੰ ਕੋਈ ਸਿੱਧੀ ਦਿਖਾਈਏ।

*ਖਪਰੁ ਦਿਤਾ ਨਾਥ ਜੀ ਪਾਣੀ ਭਰ ਲੈਵਣਿ ਉਠਿ ਚਾਲਾ॥*

(ਵਾਰ ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੧)

ਚਰਪਟ ਨਾਥ ਨੇ ਕਰਮੰਡਲ ਦਿੱਤਾ, ਖੱਪਰ, ਆਖਿਆ ਸਾਹਮਣੇ ਸਰੋਵਰ ਤੋਂ ਸਾਡੇ ਵਾਸਤੇ ਪਾਣੀ ਭਰ ਕੇ ਲਿਆਉ। ਐਸਾ ਹੁਕਮ ਕੋਈ ਉਸ ਤੇ ਕਰ ਸਕਦਾ ਹੈ ਜਦ ਕੋਈ ਅਗਲੇ ਨੂੰ ਛੋਟਾ ਸਮਝੇ, ਉਮਰ ਕਰਕੇ, ਗਿਆਨ ਕਰਕੇ, ਕਲਾ ਕਰਕੇ, ਸਿੱਧੀ ਕਰਕੇ। ਛੋਟੇ ਦੇ ਉੱਪਰ ਹੀ ਮਨੁੱਖ ਹੁਕਮ ਕਰ ਸਕਦਾ ਹੈ, ਬਈ ਉਸ ਸਰੋਵਰ ਤੋਂ ਮੇਰੇ ਲਈ ਪਾਣੀ ਭਰ ਕੇ ਲਿਆਉ। ਉਜਰ ਨਹੀਂ ਕੀਤਾ, ਹੱਥ ਜੋੜ ਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿਣ ਲੱਗੇ, ਸਤ ਬਚਨ। ਸਤਿਗੁਰ ਦੇਵ ਜੀ ਮਹਾਰਾਜ ਕਰਮੰਡਲ ਲੈ ਕੇ ਸਰੋਵਰ ਦੇ ਕੋਲ ਆਏ।

*ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ॥*

(ਵਾਰ ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੧)

ਦੇਖ ਕੇ ਦੰਗ ਰਹਿ ਗਏ, ਸਰੋਵਰ ਹੀਰੇ ਮੋਤੀ ਰਤਨਾਂ ਨਾਲ ਭਰਿਆ ਹੋਇਆ, ਪਾਣੀ ਨਹੀਂ ਹੈ। ਉਹ ਸਿੱਧ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਅੱਗੇ ਦਮਗਜੇ ਮਾਰਦੇ ਸਨ, ਅਸੀਂ ਲੋਕ ਪਰਲੋਕ ਦੋਹਾਂ ਦਾ ਗਿਆਨ ਰੱਖਦੇ ਹਾਂ। ਅਸੀਂ ਗ੍ਰਹਿ ਨਛੱਤਰਾਂ ਦਾ ਗਿਆਨ ਰੱਖਦੇ ਹਾਂ। ਕਿਹੜੇ-ਕਿਹੜੇ ਗ੍ਰਹਿ ਵਿਚ, ਕਿਹੜੀ-ਕਿਹੜੀ ਧਰਤੀ ਵਿਚ ਕੀ ਕੁੱਝ ਹੋ ਰਿਹਾ ਹੈ, ਸਾਨੂੰ ਸਭ ਕੁਛ ਪਤਾ ਹੈ। ਇਸ ਤਰ੍ਹਾਂ ਦੀਆਂ ਗੱਲਾਂ ਨਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੂੰ ਪ੍ਰਭਾਵਿਤ ਕਰਨ ਦੀ ਕੋਸ਼ਿਸ਼ ਕੀਤੀ ਅਤੇ ਹੁਣ ਆਖ਼ਰੀ ਪ੍ਰਭਾਓ ਇਹ ਪਾਇਆ ਕਿ ਸਰੋਵਰ ਵਿਚ ਹੀਰੇ ਹੀ ਹੀਰੇ, ਰਤਨ ਹੀ ਰਤਨ। ਮਹਾਰਾਜ ਦੇਖ ਕੇ ਦੰਗ ਰਹਿ ਗਏ ਕਿ ਇੱਥੇ ਤੇ ਪਾਣੀ ਨਹੀਂ ਹੈ। ਕਰਮੰਡਲ ਵਾਪਸ ਲੈ ਆਏ ਔਰ ਜੋਗੀਆਂ ਦੇ ਅੱਗੇ ਕਰਮੰਡਲ ਰੱਖ ਕੇ ਕਹਿਣ ਲੱਗੇ :-

*ਸਤਿਗੁਰ ਅਗਮ ਅਗਾਧਿ ਪੁਰਖੁ ਕੇਹੜਾ ਝਲੇ ਗੁਰੂ ਦੀ ਝਾਲਾ॥*
*ਫਿਰਿ ਆਇਆ ਗੁਰ, ਨਾਥ ਜੀ ਪਾਣੀ ਠਉੜ ਨਾਹੀ ਉਸਿ ਤਾਲਾ॥*

(ਵਾਰ ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੧)

ਓਥੇ ਪਾਣੀ ਨਹੀਂ ਹੈ। ਤੁਸੀਂ ਪਾਣੀ ਮੰਗਵਾਇਆ ਸੀ, ਉਸ ਸਰੋਵਰ ਵਿਚ ਪਾਣੀ ਨਹੀਂ ਹੈ। ਸਤਿਗੁਰ ਕਹਿਣ ਲੱਗੇ, ਮੈਨੂੰ ਹੈਰਾਨਗੀ ਹੈ। ਜਦ ਤੁਸੀਂ ਲੋਕ ਪਰਲੋਕ ਦੀ ਜਾਣਦੇ ਹੋ, ਗ੍ਰਹਿ ਨਛੱਤਰਾਂ ਦੀ ਜਾਣਦੇ ਹੋ ਤੇ ਤੁਹਾਨੂੰ ਇਤਨਾ ਵੀ ਨਹੀਂ ਪਤਾ ਕਿ ਉਸ ਸਰੋਵਰ ਵਿਚ ਪਾਣੀ ਨਹੀਂ ਹੈ। ਮੈਂ ਕਿਸ ਤਰ੍ਹਾਂ ਮੰਨ ਲਵਾਂ ਕਿ ਤੁਹਾਨੂੰ ਬਾਕੀ ਗ੍ਰਹਿ

ਨਛੱਤਰਾਂ ਦਾ ਵੀ ਗਿਆਨ ਹੈ, ਜਦ ਕਿ ਸਭ ਕੁਛ ਦਿਖਾਈ ਦੇ ਰਿਹਾ, ਜਦ ਕਿ ਤੁਹਾਨੂੰ ਇਤਨਾ ਵੀ ਦਿਖਾਈ ਨਹੀਂ ਦੇ ਰਿਹਾ ਕਿ ਉਸ ਸਰੋਵਰ ਵਿਚ ਪਾਣੀ ਨਹੀਂ ਹੈ। ਸਿੱਧ ਹੈਰਾਨ ਹੋ ਗਏ ਕਿ ਸਿੱਧੀ ਦਿਖਾਈ ਸੀ ਪ੍ਰਭਾਓ ਪਾਉਣ ਵਾਸਤੇ, ਇਹ ਤੇ ਉਲਟੀ ਸਾਡੇ ਤੇ ਪੈ ਗਈ। ਇਹ ਤੇ ਖੇਲ ਉਲਟਾ ਹੋ ਗਿਆ।

*ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਨਾ ਪੰਥੁ ਨਿਰਾਲਾ॥*

(ਵਾਰ ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੧)

ਸ਼ਬਦ ਵਿਚਾਰ ਵਿਚ ਗੁਰੂ ਨਾਨਕ ਦੇਵ ਜੀ ਦੀ ਜਿੱਤ ਹੋਈ। ਜੋਗੀਆਂ ਨੇ ਹੱਥ ਜੋੜੇ ਔਰ ਗੁਰੂ ਨਾਨਕ ਦੇਵ ਜੀ ਨੇ ਕਿਹਾ:-

*ਰਿਧਿ ਸਿਧਿ ਅਵਰਾ ਸਾਦ॥* (ਜਪੁ ਜੀ ਸਾਹਿਬ)

ਜੀਵਨ ਸਿੱਧੀਆਂ ਦੀ ਪ੍ਰਾਪਤੀ ਲਈ ਨਹੀਂ ਹੈ, ਜੀਵਨ ਪ੍ਰਭੂ ਦੀ ਪ੍ਰਾਪਤੀ ਲਈ ਹੈ, ਪਰਮਾਤਮਾ ਦੀ ਪ੍ਰਾਪਤੀ ਲਈ ਹੈ। ਇਸ ਤਰ੍ਹਾਂ ਦੇ ਨਾਟਕ ਚੇਟਕ, ਇਸ ਤਰ੍ਹਾਂ ਦੇ ਮਦਾਰੀਆਂ ਦੇ ਤਮਾਸ਼ੇ, ਸ਼ੋਭਾ ਨਹੀਂ ਦਿੰਦੇ, ਚੰਗੇ ਨਹੀਂ ਲਗਦੇ।

ਸਿੱਧਾਂ ਨੂੰ, ਜੋਗੀਆਂ ਨੂੰ ਉਪਦੇਸ਼ ਕਰਦਿਆਂ ਹੋਇਆਂ ਅੱਜ ਪਹੁੰਚੇ ਨੇ ਇਕ ਐਸੇ ਪੁਰਸ਼ ਕੋਲ ਜਿਸ ਨੇ ਮੁਸਾਫਿਰਾਂ ਲਈ ਧਰਮਸ਼ਾਲਾ ਬਣਾਈ ਹੋਈ ਹੈ। ਮਸਜਿਦ ਵੀ ਬਣਾਈ ਹੋਈ ਹੈ, ਨਮਾਜ਼ ਪੜ੍ਹਨ ਲਈ। ਬਾਹਰ ਸ਼ਬੀਲ ਲਾ ਕੇ ਸਾਰਾ ਦਿਨ ਪਾਣੀ ਪਿਲਾਉਂਦਾ ਹੈ। ਨਾਮ ਸੀ ਸੱਜਣ, ਬੜਾ ਸੋਹਣਾ ਨਾਮ। ਰਾਤ ਨੂੰ ਧਰਮਸ਼ਾਲਾ ਵਿਚ ਮੁਸਾਫਿਰਾਂ ਨੂੰ ਆਰਾਮ ਕਰਨ ਲਈ ਬਿਸਤਰੇ ਇਤਿਆਦਿਕ ਦਿੰਦਾ ਹੈ। ਦਿਨ ਭਰ ਪਾਣੀ ਪਿਲਾਉਂਦਾ ਹੈ। ਇੱਕ ਦਿਨ ਕੁੱਝ ਧਨਾਢ ਯਾਤਰੂ ਆਏ ਨੇ। ਉਹਨਾਂ ਕੋਲ ਸੋਨੇ ਚਾਂਦੀ ਦੀਆਂ ਮੋਹਰਾਂ ਦੇਖ ਕੇ ਲੁਭਾਇਮਾਨ ਹੋ ਗਿਆ ਹੈ। ਲੋਭ ਜਾਗ ਪਿਆ ਹੈ। ਰਾਤ ਤਹਿਖ਼ਾਨੇ ਵਿਚ ਸੁੱਤਿਆਂ ਹੋਇਆਂ ਨੂੰ ਖ਼ਤਮ ਕੀਤਾ ਹੈ। ਮੋਹਰਾਂ ਹਥਿਆ ਲਈਆਂ। ਮਨ ਤੇ ਬੋਝ ਪਿਆ ਕਿ ਪਾਪ ਹੋ ਗਿਆ ਹੈ। ਇਹ ਰੋਜ਼ ਦਾ ਕਰਮ ਬਣ ਗਿਆ, ਜਦ ਵੀ ਕੋਈ ਧਨਾਢ ਮੁਸਾਫਿਰ ਆਵੇ, ਉਸ ਨੂੰ ਬੇਹੋਸ਼ ਕਰਕੇ ਸਭ ਕੁਛ ਉਸ ਦਾ ਖੋਹ ਲੈਣਾ, ਮਾਰ ਕੇ ਤਹਿਖ਼ਾਨੇ ਵਿਚ ਸੁੱਟ ਦੇਣਾ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਦੇਖਿਆ, ਇਹ ਤੇ ਧਰਮ ਦੇ ਨਾਂ ਤੇ ਠੱਗੀ ਕਰ ਰਿਹਾ ਹੈ। ਇਹ ਤੇ ਧਰਮ ਦੇ ਨਾਂ ਤੇ ਪਾਪ ਕਮਾ ਰਿਹਾ ਹੈ। ਇਹ ਤੇ ਧਰਮਸ਼ਾਲਾ ਬਣਾ ਕੇ ਕਤਲਗਾਹ ਬਣਾਈ ਬੈਠਾ ਹੈ। ਪਹੁੰਚੇ ਨੇ। ਓਥੇ ਜਿਹੜਾ ਪਾਵਨ ਸ਼ਬਦ ਉਚਾਰਨ ਕੀਤਾ ਹੈ:-

*ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥*
*ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥ ੧॥* (ਅੰਗ ੭੨੯)

ਔਰ ਮੂਲ ਪੰਗਤੀਆਂ:-

***ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥*** (ਅੰਗ ੭੨੯)

ਓਹੀ ਸੱਜਣ ਨੇ ਜੋ ਨਾਲ ਜਾਂਦੇ ਨੇ। ਆਮਾਲ ਨਾਲ ਜਾਂਦੇ ਨੇ। ਕਾਂਸੀ ਦਾ ਬਰਤਨ ਉੱਪਰੋਂ ਚਮਕਦਾ ਹੈ ਪਰ ਰਗੜਦਿਆਂ ਕਾਲਖ ਨਿਕਲਦੀ ਹੈ। ਤੂੰ ਉੱਪਰੋਂ ਸੱਜਣ ਹੈਂ ਪਰ ਅੰਦਰੋਂ ਸੱਜਣ ਨਹੀਂ ਹੈਂ। ਇਸ ਸ਼ਬਦ ਨੇ ਸੱਜਣ ਦੀ ਜ਼ਿੰਦਗੀ ਬਦਲ ਦਿੱਤੀ। ਇਹ ਅੰਦਰੋਂ ਵੀ ਸੱਜਣ ਹੋ ਗਿਆ, ਸਾਰੀ ਠੱਗੀ ਨਿਕਲ ਗਈ।

ਇਸ ਤਰ੍ਹਾਂ ਜਗਤ ਦਾ ਕਲਿਆਣ ਕਰਦੇ ਹੋਏ, ਜਗਤ ਦਾ ਉਧਾਰ ਕਰਦੇ ਹੋਇਆਂ, ਪ੍ਰਭੂ ਚਰਨਾਂ ਨਾਲ ਜੋੜਦਿਆਂ ਹੋਇਆਂ, ਅੱਜ ਇਕ ਅਜੂਬਾ ਵਰਤਿਆ ਹੈ। ਇੱਕ ਨਿਰਾਲੀ ਖੇਡ ਹੋਈ, ਭੈਣ ਨਾਨਕੀ ਦੋਵੇਂ ਬੱਚਿਆਂ ਨੂੰ ਸ੍ਰੀ ਚੰਦ ਨੂੰ, ਲਖਮੀ ਦਾਸ ਨੂੰ ਸਾਹਮਣੇ ਲਿਆਈ। ਆਖਣ ਲੱਗੀ ਵੀਰ, ਘਰ ਵਿਚ ਰਹਿਣਾ ਵੀ ਤੁਹਾਡਾ ਧਰਮ ਹੈ। ਬੱਚੇ ਨੇ, ਪਤਨੀ ਹੈ, ਮਾਂ ਬਾਪ ਨੇ, ਭੈਣ ਭਰਾ ਨੇ, ਸਾਕ ਸਨਬੰਧੀ ਨੇ। ਇਹਨਾਂ ਦੀ ਵੀ ਸਾਰ ਲਿਆ ਕਰੋ। ਓਥੇ ਦੋਨਾਂ ਬੱਚਿਆਂ ਦੇ ਸਿਰ ਤੇ ਹੱਥ ਰਖ ਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਸਾਰਾ ਸੰਸਾਰ ਮੇਰਾ ਪਰਵਾਰ ਹੈ, ਸਾਰਾ ਸੰਸਾਰ ਮੇਰਾ ਆਪਣਾ ਹੈ। ਕਿਤਨੇ ਬੱਚੇ ਨੇ, ਕਿਤਨੇ ਭਰਾ ਨੇ ਮੇਰੇ, ਕਿਤਨੀਆਂ ਭੈਣਾਂ ਨੇ, ਕਿਤਨੇ ਮਾਂ ਬਾਪ ਨੇ। ਇਹ ਸਾਰਾ ਸੰਸਾਰ ਮੇਰਾ ਆਪਣਾ ਹੈ। ਜਿਤਨੇ ਚਿਰ ਤਕ ਸਾਰਾ ਸੰਸਾਰ ਆਪਣਾ ਦਿਖਾਈ ਨਾ ਦੇਵੇ, ਸਮਝ ਲਉ ਇਹ ਮਨੁੱਖ ਇਕ ਨਾਲ ਨਹੀਂ ਜੁੜਿਆ। ਸਾਗਰ ਇੱਕ ਹੈ ਲਹਿਰਾਂ ਅਨੇਕ ਨੇ। ਸੂਰਜ ਇੱਕ ਹੈ, ਕਿਰਨਾਂ ਅਨੇਕ ਨੇ। ਜੋ ਇੱਕ ਇੱਕ ਕਿਰਨ ਨਾਲ ਜੁੜਿਆ, ਉਹ ਸੂਰਜ ਨਾਲ ਨਹੀਂ ਜੁੜਿਆ। ਜੋ ਸੂਰਜ ਨਾਲ ਜੁੜ ਗਿਆ ਉਹ ਸਾਰੀਆਂ ਕਿਰਨਾਂ ਨਾਲ ਜੁੜ ਗਿਆ। ਜੋ ਇੱਕ ਇੱਕ ਲਹਿਰ ਨਾਲ ਜੁੜਿਆ ਹੈ, ਉਹ ਸਾਗਰ ਨਾਲ ਨਹੀਂ ਜੁੜਿਆ ਔਰ ਜੋ ਸਾਗਰ ਨਾਲ ਜੁੜ ਗਿਆ ਹੈ ਉਹ ਸਾਰੀਆਂ ਲਹਿਰਾਂ ਨਾਲ ਜੁੜ ਗਿਆ। ਜੋ ਉਸ **ੴ ਨਾਲ ਜੁੜ ਗਿਆ, ਉਹ ਸਾਰੇ ਸੰਸਾਰ ਨਾਲ ਜੁੜ ਗਿਆ।**

ਅੱਜ ਸੰਸਾਰ ਤੋਂ ਰੁਖ਼ਸਤ ਹੋ ਰਹੇ ਨੇ। ਕਰਤਾਰਪੁਰ ਦੀ ਗੱਲ। ਹਲਚਲ ਜਿਹੀ ਮੱਚ ਗਈ। ਹਿੰਦੂਆਂ ਨੇ ਦਾਅਵਾ ਕੀਤਾ, ਇਹ ਗੁਰੂ ਨਾਨਕ ਦੇਵ ਹੈ, ਪਿਤਾ ਇਸ ਦਾ ਕਲਿਆਣ ਦਾਸ ਹੈ। ਨਾਨਕ ਇਸ ਦਾ ਨਾਮ ਹੈ, ਅਸੀਂ ਦਾਹ ਸਸਕਾਰ ਕਰਾਂਗੇ ਇਸ ਦਾ, ਰਾਵੀ ਦੇ ਕੰਢੇ, ਕਰਤਾਰਪੁਰ। ਮੁਸਲਮਾਨਾਂ ਨੇ ਆਖਿਆ ਨਹੀਂ, ਇਹ ਪੈਗ਼ੰਬਰ ਹੈ, ਇਹ ਔਲੀਆ ਹੈ। ਇਸ ਨੂੰ ਤੇ ਅੱਲ੍ਹਾ ਆਖਣ ਵਿਚ ਵੀ ਸੰਕੋਚ ਨਹੀਂ ਸੀ। ਮੁਸਲਮਾਨ ਵੀ ਸ਼ਰਧਾ ਰਖਦੇ ਨੇ, ਅਕੀਦਤ ਰਖਦੇ ਨੇ। ਇਸ ਵਾਸਤੇ ਅਸੀਂ ਇਸ ਦੀ ਕਬਰ ਬਣਾਵਾਂਗੇ। ਦਾਹ ਸਸਕਾਰ ਨਹੀਂ ਹੋਣ ਦਿਆਂਗੇ। ਪਹਿਲੇ ਤਕਰਾਰ, ਫਿਰ ਇਹ ਤਕਰਾਰ ਤਲਵਾਰ ਤਕ ਪਹੁੰਚ ਗਈ। ਕਿਸੇ ਸਿਆਣੇ ਨੇ ਕਿਹਾ ਤਲਵਾਰ ਬਾਅਦ ਵਿਚ ਉਠਾਉ, ਲੜੋ ਬਾਅਦ ਦੇ ਵਿਚ। ਪਹਿਲੇ ਦੇਖੋ ਤੇ ਸਹੀ, ਗੁਰੂ ਨਾਨਕ ਦੇਵ ਜੀ ਹਨ। ਜੈਸੇ ਚੱਦਰ ਚੁੱਕੀ ਗਈ ਦੋ ਫੁੱਲ ਪਏ ਸਨ ਗੁਲਾਬ ਦੇ, ਗੁਰੂ ਨਾਨਕ ਦੇਵ ਜੀ ਦੀ ਦੇਹੀ ਨਹੀਂ। ਅੰਤਿਮ ਸਮੇਂ ਗੁਰੂ ਨਾਨਕ ਦੀ ਦੇਹੀ ਨਹੀਂ ਮਿਲੀ। ਲੜਦੇ ਪਏ ਸਨ ਹਿੰਦੂ,

ਲੜਦੇ ਪਏ ਸਨ ਮੁਸਲਿਮ। ਫ਼ੈਸਲਾ ਉਸ ਸਿਆਣੇ ਨੇ ਇਹ ਕੀਤਾ ਕਿ ਜੇ ਤੁਸੀਂ ਹੁਣ ਬਾਜ਼ ਹੀ ਨਹੀਂ ਆਉਂਦੇ ਤੋ ਫਿਰ ਇਹ ਚੱਦਰ ਹੈ ਇਸ ਦੇ ਦੋ ਟੁਕੜੇ ਕਰ ਲਉ। ਗੁਰੂ ਨਾਨਕ ਦੇਵ ਜੀ ਨੂੰ ਤੇ ਤਕਸੀਮ ਕਰਨਾ ਔਖਾ ਸੀ, ਚੱਦਰ ਨੂੰ ਤਕਸੀਮ ਕੀਤਾ ਜਾ ਸਕਦਾ ਹੈ। ਸਾਰੀ ਜ਼ਿੰਦਗੀ ਇੱਕ ਹੋਣ ਦਾ ਉਪਦੇਸ਼ ਕਰਦੇ ਰਹੇ। ਗੁਰੂ ਨਾਨਕ ਨੂੰ ਵੰਡਣਾ ਤੇ ਔਖਾ ਸੀ, ਜਿਸ ਜਗ੍ਹਾ ਰਾਵੀ ਦੇ ਕੰਢੇ ਚੱਦਰ ਦੇ ਦੋ ਟੁਕੜੇ ਹੋਏ, ਓਥੋਂ ਹੀ ਦੇਸ ਦੇ ਦੋ ਟੁਕੜੇ ਹੋਏ। ਓਥੋਂ ਹੀ ਦੇਸ ਦੀ ਵੰਡ ਹੋ ਗਈ। ਸਾਰੀ ਜ਼ਿੰਦਗੀ ਇੱਕ ਕਰਨ ਦੀ ਕੋਸ਼ਿਸ਼ ਕਰਦੇ ਰਹੇ। ਲੇਕਿਨ ਨਾਸਮਝ ਲੋਗਾਂ ਨੇ ਗੁਰੂ ਨਾਨਕ ਦੇਵ ਜੀ ਦੀ ਚੱਦਰ ਦੇ ਦੋ ਟੁਕੜੇ ਕੀਤੇ। ਇੱਕ ਨੇ ਰਾਵੀ ਦੇ ਕੰਢੇ ਤੇ ਕਬਰ ਬਣਾਈ, ਇਕ ਨੇ ਉਸੇ ਹੀ ਚੱਦਰ ਦਾ ਦਾਹ ਸਸਕਾਰ ਕੀਤਾ। ਰਾਤ ਨੂੰ ਰਾਵੀ ਦੇ ਪਾਣੀ ਵਿਚ ਹੜ੍ਹ ਆ ਗਿਆ, ਕਿਧਰੇ ਬਾਰਿਸ਼ ਹੋਈ ਹੋਣੀ, ਕਬਰ ਵੀ ਵਹਿ ਗਈ, ਮੜ੍ਹੀ ਵੀ ਵਹਿ ਗਈ। ਭਾਈ ਸੰਤੋਖ ਸਿੰਘ ਜੀ ਨੂੰ ਲਿਖਣਾ ਪਿਆ :-

**ਬਾਬਾ ਮੜ੍ਹੀ ਨਾ ਗੋਰ। ਗੁਰੂ ਅੰਗਦ ਕੇ ਹੀਏ ਮਾਹਿ।**
**ਪੁਨ ਸਤਿਸੰਗਤ ਓਰ ਨਿਸ ਦਿਨ ਬਸਬੋ ਮੈਂ ਕਰੋਂ।**

ਬਾਬੇ ਨੂੰ ਮੜ੍ਹੀ ਤੇ ਕਬਰ ਵਿਚ ਨਾ ਲੱਭੋ, ਉਹ ਤੇ ਇਕ ਨੂਰ ਸੀ, ਉਹ ਤੇ ਇਕ ਜੋਤ ਸੀ, ਉਹ ਤੇ ਬ੍ਰਹਮ ਵਿਚ ਲੀਨ। ਜੇ ਲੱਭਣਾ ਹੈ ਤਾਂ ਗੁਰੂ ਅੰਗਦ ਦੇਵ ਜੀ ਦੇ ਹਿਰਦੇ ਵਿਚੋਂ ਲੱਭੋ।



**ਐ ਮਨੁੱਖ! ਤੂੰ ਸਿੱਖ ਹੈਂ, ਸਿੱਖਿਆ ਗ੍ਰਹਿਣ ਕਰ। ਇੱਕ ਨਾਲ ਜੁੜ ਤਾਂਕਿ ਸਮੂਹ ਬ੍ਰਹਿਮੰਡ ਦੀ ਅਨੇਕਤਾ ਵਿਚ ਤੈਨੂੰ ਇਕ ਦਿਖਾਈ ਦੇਵੇ। ਸਾਰੀਆਂ ਲਹਿਰਾਂ ਵਿਚ ਇੱਕ ਸਾਗਰ, ਸਾਰੀਆਂ ਕਿਰਨਾਂ ਵਿਚ ਇੱਕ ਸੂਰਜ, ਸਾਰੇ ਸੰਸਾਰ ਵਿਚ ਇੱਕ ਨਿਰੰਕਾਰ। ਇਸ ਤਰ੍ਹਾਂ ਦਾ ਗਿਆਨ, ਇਸ ਤਰ੍ਹਾਂ ਦੀ ਸੂਝ ਸਮਝ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਮਨੁੱਖਤਾ ਦੀ ਝੋਲੀ ਵਿਚ ਪਾਈ।** ਅੱਗੇ ਆਪ ਨੇ ਦੂਸਰੇ ਸਰੂਪ ਵਿਚ ਤੀਸਰੇ ਸਰੂਪ ਵਿਚ ਜੋ ਸ਼ਿਕਸ਼ਾ ਦਿੱਤੀ ਹੈ, ਦੀਖਿਆ ਦਿੱਤੀ ਹੈ, ਉਸ ਨੂੰ ਵਿਸਥਾਰ ਸਹਿਤ ਮੈਂ ਅੱਗੇ ਬਿਆਨ ਕਰਨ ਲੱਗਾ ਹਾਂ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਦੂਸਰੇ ਸਰੂਪ ਗੁਰੂ ਅੰਗਦ ਦੇਵ ਜੀ ਮਹਾਰਾਜ। ਆਪ ਨੇ ਜੋ ਸਿਖਿਆ ਦੀਖਿਆ ਜਗਤ ਦੀ ਝੋਲੀ ਵਿਚ ਪਾਈ ਮੂਲ ਰੂਪ ਦੇ ਵਿਚ ਤੇ ਇਹ ਸੀ, **ਐ ਮਨੁੱਖ! ਤੂੰ ਹੁਕਮ ਮੰਨਣ ਦੀ ਭਾਵਨਾ ਆਪਣੇ ਅੰਦਰ ਪੈਦਾ ਕਰ :-**

*ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥*

(ਅੰਗ ੪੭੧)

ਆਪ ਦੀ ਸਾਰੀ ਜ਼ਿੰਦਗੀ ਵੀ ਇਸੇ ਹੁਕਮ ਮੰਨਣ ਦੇ ਆਲੇ-ਦੁਆਲੇ ਘੁੰਮਦੀ ਹੈ,

ਜੈਸੇ ਕਿ ਜਨਮ ਸਾਖੀ ਦੇ ਅੰਦਰ ਦੋ ਤਿੰਨ ਸਾਖੀਆਂ ਨੇ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਹੱਥ ਵਿਚ ਖ਼ੂਬਸੂਰਤ ਲੋਟਾ ਹੈ। ਨਾਲ ਦਸ ਵੀਹ ਸਤਿਸੰਗੀ ਨੇ, ਨਾਲ ਆਪ ਜੀ ਦੇ ਸਾਹਿਬਜ਼ਾਦੇ ਵੀ ਨੇ, ਬਾਬਾ ਸ੍ਰੀ ਚੰਦ ਅਤੇ ਲਖਮੀ ਦਾਸ। ਰਸਤੇ ਵਿਚ ਇੱਕ ਸਰੋਵਰ ਆਇਆ ਜਿਸ ਵਿਚ ਪਾਣੀ ਤੇ ਘੱਟ ਸੀ, ਚਿੱਕੜ ਜ਼ਿਆਦਾ ਸੀ। ਮਹਾਰਾਜ ਨੇ ਉਹ ਲੋਟਾ ਸਰੋਵਰ ਦੇ ਵਿਚ ਸੁੱਟ ਦਿੱਤਾ ਤੇ ਖੜੇ ਹੋ ਗਏ। ਸ੍ਰੀ ਚੰਦ ਨੂੰ ਆਵਾਜ਼ ਮਾਰ ਕੇ ਕਹਿਣ ਲੱਗੇ, ਬੇਟਾ! ਇਹ ਲੋਟਾ ਕੱਢ ਲਿਆਉ। ਸ੍ਰੀ ਚੰਦ ਕਹਿੰਦੇ ਮਹਾਰਾਜ, ਹੁਣੇ ਹੀ ਤੁਸੀਂ ਸਾਡੇ ਸਾਹਮਣੇ ਸਰੋਵਰ ਵਿਚ ਸੁੱਟਿਆ ਹੈ। ਜੇ ਕੱਢ ਕੇ ਲਿਆਉਣਾ ਸੀ, ਫਿਰ ਸੁੱਟਿਆ ਕਿਉਂ। ਚਿੱਕੜ ਬੜਾ ਹੈ, ਅਸੀਂ ਚਿੱਕੜ ਆਲੂਦ ਹੋ ਜਾਵਾਂਗੇ, ਮੈਲੇ ਹੋ ਜਾਵਾਂਗੇ। ਕਿਸੇ ਨੂੰ ਵੀ ਚਿੱਕੜ ਵਿਚੋਂ ਕੱਢਣਾ ਹੋਵੇ, ਮੈਲ ਤੇ ਕੁਛ ਲੱਗੇਗੀ, ਛਿੱਟੇ ਤੇ ਕੁੱਝ ਲੱਗਣਗੇ। ਕਿਸੇ ਨੂੰ ਵੀ ਬਲਦੀ ਹੋਈ ਅੱਗ ਵਿਚੋਂ ਕੱਢਣਾ ਹੋਵੇ, ਸੇਕ ਤੇ ਲੱਗੇਗਾ, ਤਪਸ਼ ਤੇ ਲੱਗੇਗੀ। ਇਸ ਵਾਸਤੇ ਪਰਉਪਕਾਰ ਕਰਨਾ ਕੋਈ ਸੌਖੀ ਖੇਡ ਨਹੀਂ ਹੈ। ਹਰ ਮਨੁੱਖ ਦੇ ਵੱਸ ਦੀ ਨਹੀਂ ਹੁੰਦੀ। ਪਰਉਪਕਾਰ ਕਰਨ ਲਗਿਆਂ ਕੁੱਝ ਛਿੱਟੇ ਪੈ ਜਾਂਦੇ ਨੇ। ਕੋਈ ਤਪਸ਼ ਆ ਜਾਂਦੀ ਹੈ। ਲਖਮੀ ਦਾਸ ਨੂੰ ਆਵਾਜ਼ ਮਾਰੀ ਤੂੰ ਲੈ ਕੇ ਆ। ਇਹ ਲੋਟਾ ਤੂੰ ਕੱਢ ਕੇ ਲਿਆ। ਲਖਮੀ ਦਾਸ ਬੜੇ ਸੁੰਦਰ ਕਪੜੇ ਉਹਨਾਂ ਨੇ ਪਹਿਨੇ ਹੋਏ। ਕਹਿਣ ਲੱਗੇ ਮਹਾਰਾਜ ਸਾਰੇ ਕਪੜੇ ਗੰਦੇ ਹੋ ਜਾਣਗੇ, ਚਿੱਕੜ ਆਲੂਦ ਹੋ ਜਾਣਗੇ। ਆਪ ਜੀ ਦੇ ਨਾਲ ਇਤਨੇ ਸਤਿਸੰਗੀ ਨੇ, ਸ਼ਿਸ਼ ਨੇ, ਇਹਨਾਂ ਨੂੰ ਕਹੋ। ਬਸ ਪਿੱਛੇ ਸਿਰਫ ਇਸ਼ਾਰਾ ਕੀਤਾ, ਚਲਦੇ ਹੋਏ ਭਾਈ ਲਹਿਣੇ ਨੂੰ। ਉਹ ਭੱਜੇ ਹੋਏ ਗਏ। ਗੋਡੇ ਗੋਡੇ ਚਿੱਕੜ ਸੀ, ਜਿਸਮ ਚਿੱਕੜ ਆਲੂਦ ਹੋ ਗਿਆ, ਕਪੜੇ ਖ਼ਰਾਬ ਹੋ ਗਏ। ਲੋਟਾ ਕੱਢ ਕੇ ਲਿਆ ਰਹੇ ਨੇ। ਗੁਰੂ ਨਾਨਕ ਦੇਵ ਜੀ ਦੇ ਹੱਥ ਵਿਚ ਥਮਾਣ ਲੱਗੇ ਨੇ। ਗੁਰੂ ਨਾਨਕ ਦੇਵ ਜੀ ਨੇ ਗਲਵਕੜੀ ਵਿਚ ਲੈ ਲਿਆ ਅਤੇ ਆਖਿਆ ਲਹਿਣਿਆਂ ਤੂੰ ਇਹ ਚਿੱਕੜ ਵਿਚੋਂ ਲੋਟੇ ਨੂੰ ਨਹੀਂ ਕੱਢਿਆ, ਸਾਰੀ ਮਖ਼ਲੂਕ ਨੂੰ ਕੱਢਿਆ ਹੈ, ਸਾਰੀ ਲੋਕਾਈ ਨੂੰ ਕੱਢਿਆ ਹੈ। ਦੁਨੀਆਂ ਦੇਖੇਗੀ, ਤੂੰ ਮੇਰੇ ਸਿੰਘਾਸਨ ਤੇ ਹੋਵੇਂਗਾ, ਮੇਰਾ ਮਸਤਕ ਤੇਰੇ ਕਦਮਾਂ ਤੇ ਹੋਵੇਗਾ।

*ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥* (ਅੰਗ ੯੬੬)

ਇੱਕ ਹੋਰ ਵੀ ਇਸ ਤਰ੍ਹਾਂ ਦੀ ਘਟਨਾ ਕਰਤਾਰਪੁਰ ਦੀ ਹੈ। ਵਿਸਾਖੀ ਵਾਲੇ ਦਿਨ ਸੰਗਤ ਬਹੁਤ ਆਈ। ਹਜ਼ਾਰਾਂ ਦੀ ਤਾਦਾਦ ਵਿਚ ਇਕੱਠ ਸੀ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਸੰਦੇਸ਼, ਉਪਦੇਸ਼ ਤੇ ਦਰਸ਼ਨ ਕਰਨ ਲਈ ਦੂਰ-ਦੁਰੇਡੇ ਤੋਂ ਸੰਗਤਾਂ ਪਹੁੰਚੀਆਂ। ਸਤਿਗੁਰ ਦੇਵ ਜੀ ਮਹਾਰਾਜ ਸ੍ਰੀ ਚੰਦ ਨੂੰ ਬੁਲਾ ਕੇ ਕਹਿੰਦੇ ਨੇ, ਬੇਟਾ! ਸੰਗਤ ਨੂੰ ਅਸੀਂ ਮਠਿਆਈ ਖਿਲਾਉਣੀ ਹੈ, ਮਠਿਆਈ ਨਾਲ ਸੇਵਾ ਕਰਨੀ ਹੈ। ਬਾਬਾ ਸ੍ਰੀ ਚੰਦ ਕਹਿਣ ਲੱਗੇ ਲੰਗਰ ਤੇ ਬਣਿਆ ਹੋਇਆ ਹੈ ਪਰ ਇਸ ਵਕਤ ਮਠਿਆਈਆਂ ਨਹੀਂ ਬਣ ਸਕਦੀਆਂ। ਹਜ਼ਾਰਾਂ ਦੀ ਤਾਦਾਦ ਦਾ ਇਕੱਠ ਹੈ, ਇਤਨੀ ਜਲਦੀ ਕਿੱਥੋਂ।

ਮਹਾਰਾਜ ਕਹਿਣ ਲੱਗੇ ਜਲਦੀ ਹੋ ਸਕਦਾ ਹੈ। ਇਹ ਜਿਹੜਾ ਜੰਡ ਦਾ ਦਰੱਖ਼ਤ ਹੈ, ਇਸ ਦੇ ਉੱਪਰ ਚੜ੍ਹ ਜਾ, ਥੱਲੇ ਤੂੰ ਚੱਦਰਾਂ ਵਿਛਾ ਦੇ ਔਰ ਇਹ ਦਰੱਖ਼ਤ ਨੂੰ ਹਿਲਾ, ਝੂਮ। ਥੱਲੇ ਮਠਿਆਈਆਂ ਗਿਰਨਗੀਆਂ ਆਪਾਂ ਸੰਗਤ ਵਿਚ ਵੰਡਣੀਆਂ ਨੇ। ਹੱਸ ਕੇ ਬਾਬਾ ਸ੍ਰੀ ਚੰਦ ਇਕ ਪਾਸੇ ਜਾ ਬੈਠੇ। ਲਖ਼ਮੀ ਦਾਸ ਨੂੰ ਬੁਲਾਇਆ, ਆਖਿਆ ਬੇਟਾ ਤੂੰ ਚੜ੍ਹ ਜਾ ਅਤੇ ਹਿਲਾ ਇਸ ਦਰੱਖ਼ਤ ਨੂੰ ਮਠਿਆਈਆਂ ਥੱਲੇ ਗਿਰਨਗੀਆਂ। ਲਖਮੀ ਦਾਸ ਕਹਿਣ ਲੱਗੇ, ਗੁਰਦੇਵ ਪਿਤਾ ਅਨਹੋਣੀ ਗੱਲ ਕਰਨ ਲੱਗੇ ਹੋ। ਬਿਰਧ ਆਪ ਜੀ ਦਾ ਸਰੀਰ ਹੋ ਗਿਆ ਹੈ ਕਦੀ ਦਰੱਖ਼ਤਾਂ ਤੋਂ ਮਠਿਆਈ ਟਪਕੀ ਹੈ? ਔਰ ਦਰੱਖ਼ਤ ਵੀ ਜੰਡ ਦਾ, ਜਿਸ ਨੂੰ ਕੋਈ ਚੰਗੇ ਫਲ ਨਹੀਂ ਲਗਦੇ। ਇਸ ਵਿਚੋਂ ਕਿਥੋਂ ਮਠਿਆਈ ਟਪਕੇਗੀ। ਇਹ ਕਿੱਕਰ ਦੇ ਪਰਵਾਰ ਦਾ ਇੱਕ ਦਰੱਖ਼ਤ ਹੈ, ਜੰਡ। ਉਸ ਦੀ ਤਰ੍ਹਾਂ ਪੱਤੇ ਹੁੰਦੇ ਨੇ, ਕੋਈ ਚੰਗੇ ਫਲ ਨਹੀਂ ਲਗਦੇ। ਮਹਾਰਾਜ ਜੰਡ ਦੇ ਦਰੱਖ਼ਤ ਤੋਂ ਮਠਿਆਈ ਕਿੱਥੇ? ਲਖਮੀ ਦਾਸ ਵੀ ਬੈਠ ਗਿਆ। ਹੁਣ ਲਹਿਣੇ ਨੂੰ ਆਵਾਜ਼ ਮਾਰੀ। ਲਹਿਣਾ ਜੀ ਜੈਸੇ ਦਰੱਖ਼ਤ ਤੇ ਚੜ੍ਹਨ ਲੱਗੇ ਨੇ। ਸ੍ਰੀ ਚੰਦ ਕਹਿਣ ਲੱਗੇ, ਲੋਕੀਂ ਪਾਗਲ ਕਹਿਣਗੇ, ਦਰੱਖ਼ਤਾਂ ਤੋਂ ਮਠਿਆਈ ਨਹੀਂ ਟਪਕਦੀ। ਭਾਈ ਲਹਿਣਾ ਜੀ ਹੱਥ ਜੋੜ ਕੇ ਕਹਿੰਦੇ ਨੇ, ਮਠਿਆਈ ਟਪਕੇ ਭਾਵੇਂ ਨਾ ਟਪਕੇ ਸਾਡਾ ਇਸ ਨਾਲ ਕੋਈ ਮਤਲਬ ਨਹੀਂ, ਅਸੀਂ ਤੇ ਗੁਰੂ ਦਾ ਹੁਕਮ ਮੰਨਣਾ ਹੈ। ਹੁਕਮੀ ਬਣਨਾ ਹੈ :-

***ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥***

(ਅੰਗ ੪੭੧)

ਜਿਸ ਨੂੰ ਹੁਕਮ ਕਰਨ ਵਿਚ ਖੁਸ਼ੀ ਮਿਲਦੀ ਹੈ, ਉਸ ਨੂੰ ਹੁਕਮਰਾਨ ਕਹਿੰਦੇ ਨੇ ਔਰ ਜਿਸ ਨੂੰ ਕਿਸੇ ਗੁਰੂ, ਪੀਰ, ਪੈਗੰਬਰ ਦਾ ਹੁਕਮ ਮੰਨਣ ਵਿਚ ਖੁਸ਼ੀ ਮਿਲਦੀ ਹੈ, ਉਸੇ ਨੂੰ ਸੰਤ ਕਹਿੰਦੇ ਨੇ, ਉਸੇ ਨੂੰ ਭਗਤ ਕਹਿੰਦੇ ਨੇ, ਉਸੇ ਨੂੰ ਆਤਮ-ਦਰਸੀ ਕਹਿੰਦੇ ਨੇ। ਉਸੇ ਨੂੰ ਅਨੁਭਵੀ ਪੁਰਸ਼ ਕਹਿੰਦੇ ਨੇ। ਧਰਮ ਦੀ ਲਗਨ ਲਹਿਣਾ ਜੀ ਦੇ ਅੰਦਰ ਬਚਪਨ ਤੋਂ ਸੀ ਲੇਕਿਨ ਪਿਆਸ ਬੁੱਝੀ ਏ ਗੁਰੂ ਨਾਨਕ ਦੇਵ ਜੀ ਦੇ ਦਰ ਤੋਂ। ਮਹਿਮਾ ਸੁਣ ਕੇ ਘੋੜੀ ਤੇ ਅਸਵਾਰ ਲਹਿਣਾ ਜੀ, ਗੁਰੂ ਨਾਨਕ ਦੇਵ ਜੀ ਨੂੰ ਮਿਲਣ ਵਾਸਤੇ ਆ ਰਹੇ ਨੇ। ਪਹਿਲੀ ਮਿਲਣੀ ਇਸ ਤਰ੍ਹਾਂ ਹੋਈ ਹੈ। ਰਸਤੇ ਵਿਚ ਪੁਛਦੇ ਨੇ, ਨਾਨਕ ਤਪੇ ਦਾ ਘਰ ਕਿੱਥੇ ਹੈ? ਰਾਹੀ ਦੱਸਦੇ ਨੇ ਅੱਗੇ, ਅੱਗੇ। ਫਿਰ ਪੁਛਦੇ ਨੇ, ਨਾਨਕ ਤਪਾ ਕਿੱਥੇ ਰਹਿੰਦੇ ਨੇ। ਨਾਨਕ ਤਪੇ ਦਾ ਘਰ ਕਿੱਥੇ ਹੈ? ਫਿਰ ਰਾਹੀ ਕਹਿੰਦੇ ਨੇ ਅੱਗੇ। ਗੁਰੂ ਦਾ ਘਰ ਹਮੇਸ਼ਾ ਅੱਗੇ ਹੀ ਹੈ। ਪਰਮਾਤਮਾ ਦਾ ਘਰ ਹਮੇਸ਼ਾ ਅੱਗੇ ਹੀ ਹੈ। ਸੁਰਤ ਅੱਗੇ ਜਾਏ ਤੇ ਪ੍ਰਭੂ ਨਾਲ ਜੁੜਦੀ ਹੈ, ਪਿੱਛੇ ਚਲੀ ਜਾਏ ਤੇ ਸੰਸਾਰ ਨਾਲ ਜੁੜਦੀ ਹੈ। ਅੱਗੇ ਜਾਏ ਤਾਂ ਨਿਰੰਕਾਰ ਨਾਲ ਜੁੜਦੀ ਹੈ। ਅਕਸਰ ਸੁਰਤ ਪਿੱਛੇ ਜਾਂਦੀ ਹੈ। ਕਿਉਂਕਿ ਪਿੱਛੇ ਨਿਵਾਣ ਹੈ। ਨਿਵਾਣ ਵਲ ਪਾਣੀ ਆਪਣੇ ਆਪ ਜਾਂਦਾ ਹੈ। ਪਰ ਉੱਪਰ ਚਾੜ੍ਹਨਾ ਹੋਵੇ ਤਾਂ ਪਰੈਸ਼ਰ (Pressure) ਚਾਹੀਦਾ ਹੈ, ਦਬਾਉ ਚਾਹੀਦਾ ਹੈ। ਰਸਤੇ ਤੇ ਚਲਦਿਆਂ-ਚਲਦਿਆਂ,

ਲਹਿਣਾ ਜੀ ਦੇ ਸਾਹਮਣੇ ਮੰਜ਼ਿਲ ਆ ਗਈ। ਹੁਣ ਮੰਜ਼ਿਲ ਤੋਂ ਮੰਜ਼ਿਲ ਦਾ ਪਤਾ ਪੁਛਦੇ ਨੇ। ਘਰ ਤੋਂ ਹੀ ਘਰ ਦਾ ਪਤਾ ਪੁਛਦੇ ਨੇ। ਗੁਰੂ ਨਾਨਕ ਦੇਵ ਜੀ ਰਸਤੇ ਵਿਚ ਆ ਗਏ ਔਰ ਗੁਰੂ ਨਾਨਕ ਤੋਂ ਪੁਛਦੇ ਨੇ। ਨਾਨਕ ਤਪੇ ਦਾ ਘਰ ਕਿੱਥੇ ਹੈ? ਸਤਿਗੁਰ ਕਹਿੰਦੇ ਨੇ, ਨਾਨਕ ਤਪੇ ਦੇ ਘਰ ਜਾਣਾ ਹੈ, ਕਹਿਣ ਲੱਗੇ ਹਾਂ। ਗੁਰੂ ਨਾਨਕ ਦੇਵ ਜੀ ਕਹਿਣ ਲੱਗੇ, ਆ ਮੈਂ ਲੈ ਚੱਲਾਂ। ਇਸ ਤੋਂ ਇਹ ਸਿਖਿਆ ਮਿਲਦੀ ਏ ਕਿ ਜਿਸ ਦੀ ਜੀਵਨ ਦੀ ਡੋਰ ਗੁਰੂ ਆਪ ਨਾ ਪਕੜੇ, ਉਹ ਗੁਰੂ ਤਕ ਨਹੀਂ ਪਹੁੰਚ ਸਕਦਾ। ਪਰ ਜੀਵਨ ਦੀ ਡੋਰ, ਜੀਵਨ ਦੀ ਲਗਾਮ ਗੁਰੂ ਤਾਂ ਪਕੜਦਾ ਹੈ ਜੋ ਲਹਿਣੇ ਦੀ ਤਰ੍ਹਾਂ ਤੜਪੇ ਹੋਏ ਹਿਰਦੇ ਨਾਲ ਪੁੱਛੇ, ਨਾਨਕ ਤਪੇ ਦਾ ਘਰ ਕਿੱਥੇ ਹੈ? ਪੜ੍ਹ ਕੇ, ਦੇਖ ਕੇ, ਸੁਣ ਕੇ ਹੈਰਾਨਗੀ ਹੁੰਦੀ ਏ ਕਿ ਸ੍ਰੀ ਕਰਿਸ਼ਨ ਰਥਵਾਹੀ ਨੇ ਅਰਜਨ ਦੇ। ਰਥਵਾਹੀ, ਰਹਿਬਰ, ਕੋਚਵਾਨ, ਰਥ ਚਲਾਉਣ ਵਾਲਾ। ਰਥ ਤੇ ਬੈਠੇ ਨੇ, ਗੱਦੀ ਤੇ ਬੈਠੇ ਨੇ ਅਰਜੁਨ, ਰਥ ਚਲਾ ਰਹੇ ਨੇ ਸ੍ਰੀ ਕਰਿਸ਼ਨ, ਵਕਤ ਦੇ ਅਵਤਾਰੀ ਪੁਰਸ਼। ਦਰਅਸਲ ਇਸ ਤੋਂ ਇਕ ਸਿੱਖਿਆ ਮਿਲਦੀ ਏ। ਰਥ ਨੂੰ ਘੋੜੇ ਪੰਜ ਨੇ ਔਰ ਪੰਜਾਂ ਘੋੜਿਆਂ ਦੀ ਲਗਾਮ ਸ੍ਰੀ ਕ੍ਰਿਸ਼ਨ ਦੇ ਹੱਥ ਵਿਚ ਹੈ। ਪੰਜ ਗਿਆਨ ਇੰਦਰੇ ਨੇ ਜ਼ਿੰਦਗੀ ਦੇ ਰਥ ਨੂੰ ਭਟਕਾਉਂਦੇ ਨੇ, ਕਦੀ ਕਿਧਰੇ, ਕਦੀ ਕਿਧਰੇ। ਇਹਨਾਂ ਪੰਜਾਂ ਦੀ ਲਗਾਮ ਜੇ ਗੁਰੂ ਨੂੰ ਪਕੜਾ ਦੇਈਏ, ਭਾਵ ਚਿੰਤਨ ਗੁਰੂ ਦਾ, ਧਿਆਨ ਦੇ ਵਿਚ ਗੁਰੂ। ਤਾਂ ਹੀ ਘੋੜੇ ਠੀਕ ਚਲ ਕੇ ਮੰਜ਼ਿਲੇ ਮਕਸੂਦ ਤਕ ਪਹੁੰਚਾ ਸਕਦੇ ਨੇ। ਵਰਨਾ ਘੋੜੇ ਭਟਕਾ ਕੇ ਰੱਖ ਦਿੰਦੇ ਨੇ। ਇੰਦਰੇ ਭਟਕਾ ਕੇ ਰੱਖ ਦਿੰਦੇ ਨੇ। ਜਦ ਇੰਦਰੇ ਕਿਸੇ ਨੂੰ ਭਟਕਾਉਣ ਔਰ ਜੋ ਇੰਦਰਿਆਂ ਦੇ ਤਲ ਤੇ ਜੀ ਰਿਹਾ ਹੈ, ਉਸੇ ਨੂੰ ਕਹਿੰਦੇ ਹਨ ਇਹ ਤੇ ਇੰਦਰ ਹੈ। ਅੱਖਾਂ ਦੇ ਰਸ ਵਿਚ ਜੀ ਰਿਹਾ ਹੈ, ਕੰਨਾਂ ਦਾ ਰਸ, ਰਸਨਾ ਦਾ ਰਸ, ਖੱਲੜੀ ਦਾ ਰਸ, ਨਾਸਿਕਾ ਦਾ ਰਸ। ਇਸ ਰਸ ਤੋਂ ਇਲਾਵਾ ਕੋਈ ਹੋਰ ਰਸ ਹੁੰਦਾ ਹੈ, ਇਹ ਇਸ ਨੂੰ ਬੋਧ ਹੀ ਨਹੀਂ ਹੈ। ਇਹ ਤੇ ਇੰਦਰ ਹੈ। ਅਰ ਜਦ ਕੋਈ ਇੰਦਰਿਆਂ ਨੂੰ ਜਿੱਤ ਕੇ, ਪਰਮਾਤਮਾ ਨੂੰ ਪ੍ਰਾਪਤ ਕਰ ਲੈਂਦਾ ਹੈ, ਉਸੇ ਨੂੰ ਕਹਿੰਦੇ ਹਨ ਇੰਦਰਜੀਤ। ਇਹ ਤੇ ਇੰਦਰਿਆਂ ਨੂੰ ਜਿੱਤਣ ਵਾਲਾ ਹੈ। ਇਸ ਨੇ ਇੰਦਰੇ ਜਿੱਤ ਲਏ ਨੇ। ਇਸ ਨੇ ਪਰਮ ਪਦ ਨੂੰ ਪ੍ਰਾਪਤ ਕਰ ਲਿਆ ਹੈ। ਇਸ ਤਰ੍ਹਾਂ ਧੰਨ ਗੁਰੂ ਅੰਗਦ ਦੇਵ ਜੀ ਮਹਾਰਾਜ, ਗੁਰੂ ਨਾਨਕ ਦੀ ਗੱਦੀ ਦੇ ਵਾਰਸ :-

***ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*** (ਅੰਗ ੯੬੬)

ਕਾਇਆਂ ਬਦਲ ਗਈ ਜੋਤ ਓਹੀ ਹੈ, ਜੁਗਤ ਓਹੀ ਹੈ। ਕਾਇਆਂ ਬਦਲ ਗਈ, ਘਰ ਬਦਲ ਗਿਆ, ਮਕਾਨ ਬਦਲ ਗਿਆ। ਮਹਲ ਦੂਜਾ ਹੋ ਗਿਆ, ਮਹਲ ਬਹੁਤ ਵੱਡੇ ਮਕਾਨ ਨੂੰ ਕਹਿੰਦੇ ਨੇ। ਇਹ ਅਰਬੀ ਦਾ ਸ਼ਬਦ ਹੈ। ਮਕਾਨ ਬਦਲ ਗਿਆ ਹੈ, ਜੋਤ ਓਹੀ ਹੈ। **ਸਿੱਖਿਆ ਦਿੱਤੀ ਜਾ ਰਹੀ ਹੈ, ਜਗਤ ਨੂੰ ਕਿਹਾ ਜਾ ਰਿਹਾ ਹੈ ਕਿ ਤੂੰ ਸਿੱਖ ਹੈਂ। ਤੂੰ ਸਿੱਖ ਹੈਂ। ਸਿੱਖਣ ਵਾਸਤੇ ਬਹੁਤ ਕੁਛ ਹੈ।** ਇੱਕ ਜ਼ੱਰਾ ਵੀ ਆਪਣੇ ਵਿਚ ਬਹੁਤ ਕੁਛ ਛੁਪਾਈ ਬੈਠਾ ਹੈ ਕਿ ਸ਼ਾਇਦ ਇਹ ਜ਼ਿੰਦਗੀ ਥੋੜੀ ਹੋਵੇਗੀ ਉਸ ਦਾ ਵੀ ਗਿਆਨ

ਪ੍ਰਾਪਤ ਕਰਨ ਨੂੰ। ਧੰਨ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਨੇ ਹੁਕਮ ਮੰਨਣ ਦੀ ਸਿੱਖਿਆ ਦੀਖਿਆ ਝੋਲੀ ਵਿਚ ਪਾਈ। ਇਸੇ ਤਰੀਕੇ ਨਾਲ ਸਿੱਖਿਆ ਨੂੰ ਵਧਾਉਣਾ ਸੀ। ਸਿੱਖ ਨੂੰ ਸੰਪੂਰਨ ਕਰਨਾ ਸੀ। ਗੁਰੂ ਨਾਨਕ ਦੇਵ ਜੀ ਦਾ ਤੀਸਰਾ ਘਰ, ਮਹਲ ਤੀਸਰਾ ਕਹਿਲਾਇਆ ਔਰ ਇਸ ਘਰ ਦਾ ਨਾਮ ਸੀ, ਧੰਨ ਗੁਰੂ ਅਮਰਦਾਸ ਜੀ ਮਹਾਰਾਜ। ਬਿਰਧ ਬਾਬਾ, ਧੰਨ ਗੁਰੂ ਅਮਰਦਾਸ ਜੀ। ਇਹ ਜੋਤ ਤੀਸਰੇ ਘਰ ਵਿਚ ਆ ਕੇ ਟਿਕੀ ਔਰ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਜੀ ਨੇ ਜੋ ਆਪਣੀ ਸਿੱਖਿਆ ਦੀ, ਦੀਖਿਆ ਦੀ ਛਾਪ ਮਨੁੱਖੀ ਜਗਤ ਦੀ ਝੋਲੀ ਵਿਚ ਪਾਈ, ਇਸ ਨੂੰ ਵਿਸਥਾਰ ਸਹਿਤ ਬਿਆਨ ਕਰਨ ਦੀ ਮੈਂ ਨਿਮਾਣੀ ਜਿਹੀ ਕੋਸ਼ਿਸ਼ ਕਰ ਰਿਹਾ ਹਾਂ, ਉਸ ਮਹਾਂਪੁਰਸ਼ ਦੇ ਗੁਣਾਂ ਨੂੰ, ਜਿਸ ਦੇ ਬਾਰੇ ਭੱਟ ਕਹਿੰਦੇ ਨੇ:-

*ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥*

– – – – – – – – – – – – – – – – – – – – –

*ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ॥*

(ਅੰਗ ੧੩੯੬)

ਬਰਖਾ ਦੀਆਂ ਬੂੰਦਾਂ ਨਹੀਂ ਗਿਣੀਆਂ ਜਾ ਸਕਦੀਆਂ, ਬਸੰਤੀ ਫੁੱਲ ਨਹੀਂ ਗਿਣੇ ਜਾ ਸਕਦੇ, ਨਦੀ ਦੇ ਤਰੰਗ ਨਹੀਂ ਗਿਣੇ ਜਾ ਸਕਦੇ :-



*ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ॥*
*ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ॥*
*ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਹ ਉਨਹ ਜੁੋ ਗਾਵੈ॥*
*ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥*

(ਅੰਗ ੧੩੯੬)

***

# ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਸਾਹਿਬ ਜੀ

ਮਹਲਾ ੩ (ਮਹਲਾ ਤੀਜਾ), ਤੀਸਰਾ ਮਹਲ, ਤੀਸਰਾ ਘਰ ਜਿਸ ਵਿਚ ਗੁਰੂ ਨਾਨਕ ਦੇਵ ਜੀ ਦੀ ਜੋਤ ਨੇ ਜਗਤ ਨੂੰ ਸਿੱਖਿਆ, ਦੀਖਿਆ ਦਿੱਤੀ ਔਰ ਸਿੱਖ ਹੋਣ ਦਾ ਅਹਿਸਾਸ ਕਰਾਇਆ ਕਿ ਸਿੱਖਦਾ ਰਹਿ, ਸਿੱਖਦਾ ਰਹਿ। ਇਸ ਤੀਸਰੇ ਘਰ ਦਾ ਨਾਂ ਸੀ ਧੰਨ ਗੁਰੂ ਅਮਰਦਾਸ ਜੀ ਮਹਾਰਾਜ। **ਗੁਰੂ ਅਮਰਦਾਸ ਜੀ ਨੇ ਜੋ ਛਾਪ ਮਨੁੱਖਤਾ ਨੂੰ ਦਿੱਤੀ ਉਹ ਇਹ, ਵਿਧਵਾ ਵਿਆਹ ਦੀ ਪ੍ਰਥਾ ਆਪ ਨੇ ਚਲਾਈ, ਜ਼ਾਤ-ਪਾਤ, ਵਰਣ ਵੰਡ ਇਹ ਸਭ ਖ਼ਤਮ ਕੀਤੀ। ਰਾਣਾ ਰੰਕ ਬਰਾਬਰੀ ਕਰਕੇ, ਇਕੋ ਹੀ ਪੰਗਤ, ਇਕੋ ਹੀ ਸੰਗਤ ਦਾ ਅਸੂਲ ਚਲਾਇਆ।** ਆਪ ਜੀ ਦੇ ਦਰਬਾਰ ਵਿਚ ਜਦ ਭਾਰਤ ਦਾ ਬਾਦਸ਼ਾਹ, ਮੁਗ਼ਲੇਆਜ਼ਮ ਅਕਬਰ ਆਇਆ। ਅੱਧਖੜ ਉਮਰ ਹੋ ਗਈ ਸੀ, ਘਰ ਵਿਚ ਸੰਤਾਨ ਨਹੀਂ ਸੀ, ਔਲਾਦ ਨਹੀਂ ਸੀ। ਇਸੇ ਚਾਹਤ ਨੂੰ ਮੁਖ ਰਖ ਕੇ ਗੋਇੰਦਵਾਲ ਪਹੁੰਚਿਆ ਹੈ। ਚੋਬਦਾਰ ਨੇ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਜੀ ਦੇ ਚਰਨਾਂ ਵਿਚ ਬਿਨੈ ਕੀਤੀ ਪਾਤਸ਼ਾਹ! ਮੁਗ਼ਲੇਆਜ਼ਮ ਅਕਬਰ ਆਏ ਨੇ। ਮਹਾਰਾਜ ਜੀ ਦੇ ਮੁਖਾਰਬਿੰਦ ਤੋਂ ਬੋਲ ਨਿਕਲੇ **'ਪਹਿਲੇ ਪੰਗਤ, ਪਾਛੇ ਸੰਗਤ'**। ਉਸ ਨੂੰ ਕਹੋ, ਪਹਿਲੇ ਪੰਗਤ ਵਿਚ ਬੈਠ ਕੇ ਭੋਜਨ ਛਕੇ, ਲੰਗਰ ਛਕੇ ਫਿਰ ਸੰਗਤ ਵਿਚ ਆ ਕੇ ਸਾਡੇ ਦਰਸ਼ਨ। ਇਹ ਮਰਯਾਦਾ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਜੀ ਨੇ ਚਲਾਈ। ਇਕੋ ਪੰਗਤ ਤਾਂਕਿ ਜ਼ਾਤ-ਪਾਤ, ਰਾਣਾ ਰੰਕ ਸਭ ਬਰਾਬਰ। ਭੋਜਨ ਬਰਾਬਰ, ਪੰਗਤ ਬਰਾਬਰ। ਜ਼ਾਤ ਦਾ ਅਭਿਮਾਨ, ਕੁਲ ਦਾ ਮਾਨ ਔਰ ਰੁਤਬਿਆਂ ਦਾ ਮਾਨ ਕਮ-ਅਜ਼-ਕਮ ਇਸ ਦਰ ਤੇ ਨਹੀਂ ਚਾਹੀਦਾ। ਫਿਰ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਜੀ ਨੇ ਆਪਣੇ ਜੀਵਨ ਦੀ ਜਿਹੜੀ ਖ਼ਾਸ ਛਾਪ ਦਿੱਤੀ ਉਹ ਇਹ ਕਿ ਇੱਕ ਐਸਾ ਸਿੱਖ ਆਪ ਦੇ ਚਰਨਾਂ ਦੇ ਵਿਚ ਲਿਆਂਦਾ ਗਿਆ, ਜਿਸ ਦੇ ਬਾਰੇ ਕਹਿੰਦੇ ਸਨ ਕਿ ਇਸ ਨੂੰ ਭੂਤ-ਪਰੇਤ ਚੰਬੜੇ ਨੇ ਔਰ ਉਸ ਦੇ ਸਨਬੰਧੀ ਬੇਨਤੀ ਕਰ ਰਹੇ ਸਨ, ਪਾਤਸ਼ਾਹ! ਰੋਗੀ ਹੈ, ਇਸ ਨੂੰ ਠੀਕ ਕਰ ਦਿਉ। ਇਸ ਨੂੰ ਕੋਈ ਭੂਤ ਚੰਬੜਿਆ ਹੋਇਆ ਹੈ। ਇਹਨੂੰ ਕੋਈ ਪਰੇਤ ਚੰਬੜਿਆ ਹੈ। ਧੰਨ ਗੁਰੂ ਅਮਰਦਾਸ ਜੀ ਮਹਾਰਾਜ ਜੀ ਨੇ ਆਪਣੇ ਮੁਖਾਰਬਿੰਦ ਤੋਂ ਜੋ ਬੋਲ ਉਚਾਰਨ ਕੀਤੇ ਨੇ, ਕਵੀ ਸੰਤੋਖ ਸਿੰਘ ਜੀ ਨੇ, 'ਗੁਰ ਪ੍ਰਤਾਪ ਸੂਰਜ' ਵਿਚ ਇਸ ਢੰਗ ਨਾਲ ਦਰਜ ਕੀਤੇ ਨੇ :-

*ਸ੍ਰੀ ਮੁਖ ਤੇ ਤਬ ਉੱਤਰ ਕਹਿਓ, ਪਰੇਤ ਲਗਿਓ ਜਿਂਹ ਸਿੱਖ ਕੋ ਲਿਓ।*
*ਸੋ ਨਾ ਪੜ੍ਹਤ ਹੋਤ ਜਪ ਰਸਨਾ, ਜਿਨਹੂੰ ਕੰਠ ਤਿਨ ਪਰ ਕਛ ਬਸ ਨਾ।*

ਇਹ ਜਪੁ ਜੀ ਨਹੀਂ ਜਪਦਾ ਹੋਣਾ। ਇਹ ਜਪੁ ਜੀ ਨਹੀਂ ਪੜ੍ਹਦਾ ਹੋਣਾ। ਇਸ ਦੇ ਕੰਠ ਵਿਚ ਜਪੁ ਜੀ ਨਹੀਂ ਹੈ। **ਜਿਸ ਦੇ ਕੰਠ ਵਿਚ ਜਪੁ ਜੀ ਨਹੀਂ ਹੈ, ਉਸ ਨੂੰ ਭੂਤਾਂ ਪਰੇਤਾਂ ਨੇ ਕੀ ਚੰਬੜਨਾ ਹੈ, ਉਹ ਖ਼ੁਦ ਹੀ ਭੂਤ ਹੁੰਦਾ ਹੈ, ਖ਼ੁਦ ਹੀ ਪਰੇਤ ਹੁੰਦਾ ਹੈ।** ਭਗਤ ਕਬੀਰ ਇਸ ਨੂੰ ਇੰਜ ਬਿਆਨ ਕਰਦੇ ਨੇ :-

***ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥***
***ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥ ੧੯੨॥***

(ਅੰਗ ੧੩੭੪)

ਜਿੱਥੇ ਹਰੀ ਦਾ ਚਿੰਤਨ ਨਹੀਂ ਹੈ, ਹਰੀ ਦੇ ਭਗਤਾਂ ਦੀ ਸੇਵਾ ਨਹੀਂ ਹੈ, ਮਾਨੋ ਉਸ ਘਰ ਵਿਚ ਮਨੁੱਖ ਨਹੀਂ ਰਹਿੰਦੇ, ਭੂਤ ਰਹਿੰਦੇ ਨੇ, ਪਰੇਤ ਰਹਿੰਦੇ ਨੇ। ਉਹ ਮਨੁੱਖ, ਮਨੁੱਖ ਨਹੀਂ ਨੇ, ਭੂਤ ਪਰੇਤ ਨੇ। ਇਸ ਤਰ੍ਹਾਂ ਐਲਾਨੀਆਂ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਜੀ ਨੇ ਕਹਿ ਦਿੱਤਾ, ਜੋ ਸ਼ਰਧਾ ਪੂਰਵਕ ਗੁਰਬਾਣੀ ਜਪਦਾ ਹੈ, ਭੂਤ-ਪਰੇਤ ਉਸ ਦੇ ਨੇੜੇ ਨਹੀਂ ਆਉਂਦੇ। **ਇਸ ਤਰ੍ਹਾਂ ਦੀ ਵਹਮ ਤੋਹਮਾਤ ਤੋਂ ਸਤਿਗੁਰ ਦੇਵ ਜੀ ਮਹਾਰਾਜ ਜੀ ਨੇ ਮਨੁੱਖਤਾ ਤੋਂ ਦੂਰ ਕੀਤਾ। ਪਰਦੇ ਦੀ ਰਸਮ ਨੂੰ ਹਟਾਇਆ।** ਕਿਸੇ ਧਰਮ ਵਿਚ ਪਰਦਾ ਇਤਨਾ ਜ਼ਿਆਦਾ ਹੈ ਕਿ ਇਸਤ੍ਰੀ ਪੂਰੀ ਦੀ ਪੂਰੀ ਢੱਕ ਦਿੱਤੀ ਗਈ ਹੈ ਔਰ ਕਿਸੇ ਧਰਮ ਵਿਚ ਦੇਖਦੇ ਹਾਂ ਕਿ ਇਤਨਾ ਨੰਗੇਜ਼ ਹੈ, ਯੂਰਪ ਅੱਧੇ ਤੋਂ ਜ਼ਿਆਦਾ ਨੰਗਾ ਹੀ ਹੈ। ਇਸਤ੍ਰੀ ਨੰਗੀ ਹੀ ਹੈ ਔਰ ਕਿਧਰੇ ਪੂਰੀ ਢੱਕੀ ਹੋਈ ਹੈ। ਬਿਲਕੁਲ ਢੱਕੀ, ਉਸ ਨੂੰ ਵਸਤੂ ਬਣਾ ਦਿੱਤਾ ਗਿਆ ਹੈ। ਚੀਜ਼ ਬਣਾ ਦਿੱਤਾ ਗਿਆ ਹੈ। ਘੁੰਡ ਦੀ ਪ੍ਰਥਾ ਨੂੰ, ਪਰਦੇ ਦੀ ਪ੍ਰਥਾ ਨੂੰ ਗੁਰੂ ਅਮਰਦਾਸ ਜੀ ਮਹਾਰਾਜ ਜੀ ਨੇ ਹਟਾਇਆ। ਆਖਿਆ ਇਸਤ੍ਰੀ ਮਾਨਵ ਹੈ, ਇਸਤ੍ਰੀ ਮਨੁੱਖ ਹੈ। ਇਹ ਕੋਈ ਵਸਤੂ ਨਹੀਂ ਹੈ। ਕੋਈ ਸੋਨਾ ਚਾਂਦੀ ਨਹੀਂ ਹੈ ਕਿ ਛੁਪਾ ਕੇ ਰੱਖੀਏ ਯਾ ਢੱਕ ਕੇ ਰੱਖੀਏ। ਹਾਂ, ਆਪਣੀਆਂ ਅੱਖਾਂ ਦੇ ਉੱਤੇ ਸਚਾਈ ਤੇ ਲੱਜਾ ਦਾ ਪਰਦਾ ਹੋਣਾ ਚਾਹੀਦਾ ਹੈ ਨਾਕਿ ਕਪੜੇ ਦਾ ਪਰਦਾ। ਭਗਤ ਕਬੀਰ ਜੀ ਵੀ ਇਸ ਸੰਬੰਧ ਵਿਚ ਕਹਿੰਦੇ ਨੇ :-

***ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ॥*** (ਅੰਗ ੪੮੪)

ਉਹਨਾਂ ਦੀ ਨੂੰਹ ਸੀ, ਘਰ ਦੇ ਵਿਚ ਸਤਿਸੰਗ ਸੀ ਤੇ ਕਬੀਰ ਜੀ ਨੇ ਕਹਿ ਦਿੱਤਾ ਕਿ ਸਤਿਸੰਗੀਆਂ ਨੂੰ ਪਾਣੀ ਪਿਲਾਉ ਪਰ ਉਹ ਲੰਬਾ ਜਿਹਾ ਘੁੰਡ ਕੱਢ ਕੇ ਅਖ਼ੀਰ ਵਿਚ ਬੈਠ ਗਈ। ਘੂੰਘਟ ਦੀ ਪ੍ਰਥਾ ਇਸ ਦੇਸ ਵਿਚ ਸਮੇਂ ਨਾਲ ਪਰਚੱਲਤ ਹੋਈ, ਉਂਜ ਪਹਿਲੇ ਨਹੀਂ ਸੀ। ਕਬੀਰ ਜੀ ਨੇ ਜੈਸੇ ਆਪਣੀ ਨੂੰਹ ਨੂੰ ਵੇਖਿਆ ਕਿ ਇਹ ਤੇ ਲੰਬਾ ਘੁੰਡ ਕੱਢ ਕੇ ਛੁਪ ਕੇ ਪਿੱਛੇ ਬੈਠੀ ਹੈ। ਤੇ ਆਪ ਜੀ ਦਾ ਇਕ ਪਾਵਨ ਪਵਿੱਤਰ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ਹੈ :-

***ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ॥***
***ਅੰਤ ਕੀ ਬਾਰ ਲਹੈਗੀ ਨ ਆਢੈ॥ ੧॥ ਰਹਾਉ॥***

*ਘੂੰਘਟੁ ਕਾਢਿ ਗਈ ਤੇਰੀ ਆਗੈ ॥ ਉਨ ਕੀ ਗੈਲਿ ਤੋਹਿ ਜਿਨਿ ਲਾਗੈ॥ ੧॥*
*ਘੂੰਘਟ ਕਾਢੇ ਕੀ ਇਹੈ ਬਡਾਈ॥ ਦਿਨ ਦਸ ਪਾਂਚ ਬਹੂ ਭਲੇ ਆਈ॥ ੨॥*
*ਘੂੰਘਟੁ ਤੇਰੋ ਤਉ ਪਰਿ ਸਾਚੈ॥ ਹਰਿ ਗੁਨ ਗਾਇ ਕੂਦਹਿ ਅਰੁ ਨਾਚੈ॥ ੩॥*
*ਕਹਤ ਕਬੀਰ ਬਹੂ ਤਬ ਜੀਤੈ॥ ਹਰਿ ਗੁਨ ਗਾਵਤ ਜਨਮੁ ਬਿਤੀਤੈ॥*
(ਅੰਗ ੪੮੪)

ਹਰੀ ਦੇ ਗੀਤ ਗਾ, ਘੁੰਡ ਨੂੰ ਇਕ ਪਾਸੇ ਕਰ। ਅਗਰ ਪਰਦਾ ਚਾਹੀਦਾ ਹੈ ਤੋ ਸਚਾਈ ਦਾ ਪਰਦਾ ਚਾਹੀਦਾ ਹੈ, ਲੱਜਾ ਦਾ ਪਰਦਾ ਚਾਹੀਦਾ ਹੈ, ਕਪੜੇ ਦਾ ਪਰਦਾ ਕੀ। ਲੇਕਿਨ ਕੁਛ ਤਬਕਿਆਂ ਦੇ ਵਿਚ ਪਰਦੇ ਦਾ ਪ੍ਰਚਲਨ ਬੜੇ ਜ਼ੋਰ ਨਾਲ ਹੈ। ਇਕ ਬਹੁਤ ਵੱਡਾ ਆਲਿਮ ਜੋ ਅਲਾਹਬਾਦ ਹਾਈਕੋਰਟ ਦਾ ਜੱਜ ਰਹਿ ਚੁਕਿਆ ਸੀ, ਅਕਬਰ ਅਲਾਹਬਾਦੀ। ਬੜਾ ਮਸ਼ਹੂਰ ਉਹ ਮਾਰੂਫ਼ ਸ਼ਾਇਰ ਸੀ। ਉੱਚੀ ਪੋਸਟ ਤੇ ਸੀ, ਦਾਰਸ਼ਨਿਕ ਸੀ, ਚਿੰਤਕ ਸੀ। ਉਸ ਦੀ ਨਜ਼ਮ, ਉਸ ਦੇ ਮਨੋ ਖ਼ਿਆਲਾਂ ਨੂੰ ਇੰਜ ਉਜਾਗਰ ਕਰਦੀ ਏ:-

*ਬੇ ਪਰਦਾ ਆਜ ਜੋ ਨਜ਼ਰ ਆਈਂ ਚੰਦ ਬੀਬੀਆਂ*
*ਅਕਬਰ ਜ਼ਮੀਂ ਮੇਂ ਗ਼ੈਰਤੇ ਕੌਮੀ ਸੇ ਗੜ ਗਿਆ।*
*ਮੈਨੇ ਕਹਾ ਕਿ ਆਪ ਕਾ ਪਰਦਾ ਵੋਹ ਕਿਆ ਹੂਆ।*
*ਕਹਿਨੇ ਲਗੀਂ ਕਿ ਅਕਲ ਪੇ ਮਰਦੋਂ ਕੀ ਪੜ ਗਿਆ।*



ਸੂਖਮ ਰੂਪ ਵਿਚ ਪਰਦੇ ਦਾ ਹਿਮਾਇਤੀ। **ਧੰਨ ਗੁਰੂ ਅਮਰਦਾਸ ਜੀ ਮਹਾਰਾਜ ਜੀ ਨੇ ਇਸ ਪਰਦੇ ਦੀ ਪ੍ਰਥਾ ਨੂੰ ਸਿੱਖ ਜਗਤ ਵਿਚੋਂ ਕੱਢ ਦਿੱਤਾ।** ਆਖਿਆ, ਇਸਤ੍ਰੀ ਮਾਨਵ ਹੈ, ਇਸਤ੍ਰੀ ਮਨੁੱਖ ਹੈ। ਇਹ ਕੋਈ ਸੋਨਾ ਚਾਂਦੀ ਨਹੀਂ ਹੈ ਕਿ ਛੁਪਾ ਕੇ ਰੱਖੋ, ਪਰਦੇ ਵਿਚ ਰੱਖੋ। ਪਰਦਾ ਕਰਨਾ ਹੈ, ਆਪਣੀ ਵਾਸ਼ਨਾ ਤੇ ਕਰੋ, ਆਪਣੀ ਬੁਰੀ ਨਿਗਾਹ ਤੇ ਕਰੋ। ਪਰਦੇ ਵਿਚ ਇਸਤ੍ਰੀ ਨੂੰ ਰੱਖਣ ਦੀ ਲੋੜ ਨਹੀਂ। ਇਸ ਦੇ ਨਾਲ ਉਸ ਦਾ ਵਿਕਾਸ ਰੁਕੇਗਾ। ਉਸ ਦੀ ਸਿਹਤ ਤੇ ਵੀ ਅਸਰ ਪਏਗਾ। ਇਸ ਤਰ੍ਹਾਂ ਆਦਰਸ਼ਵਾਦੀ ਅਸੂਲ, ਇਸ ਤਰ੍ਹਾਂ ਵਹਿਮ ਤੋਹਮਾਤ ਨੂੰ ਇਕ ਪਾਸੇ ਰੱਖ ਕੇ, ਸਹੀ ਮਾਰਗ ਤੇ ਚਲਣ ਦਾ ਉਪਦੇਸ਼ ਤੇ ਸੰਦੇਸ਼ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਜੀ ਨੇ ਦਿੱਤਾ ਔਰ ਸਿੱਖ ਦੀ ਜਗਿਆਸਾ ਵਧਾਈ। ਉਸ ਦਾ ਬੋਧ ਵਧਾਇਆ ਹੈ, ਉਸ ਦੀ ਜਾਣਕਾਰੀ ਵਧਾਈ ਹੈ। **ਜੋਤ ਲੰਬਾ ਕੰਮ ਕਰਨਾ ਚਾਹੁੰਦੀ ਸੀ ਔਰ ਮਨੁੱਖ ਨੂੰ ਐਸਾ ਰੂਪ ਦੇਣਾ ਚਾਹੁੰਦੀ ਸੀ ਜੋ ਸਿੱਖ ਵੀ ਹੋਵੇ, ਸਿੰਘ ਵੀ ਹੋਵੇ, ਖ਼ਾਲਸਾ ਵੀ ਹੋਵੇ। ਸਿੱਖ, ਸਿੰਘ, ਖ਼ਾਲਸਾ। ਰੂਏ-ਜ਼ਮੀਨ ਤੇ ਇਹ ਇੱਕ ਕੌਮ ਹੈ ਜੋ ਤਿੰਨ ਨਾਵਾਂ ਨਾਲ ਜਾਣੀ ਜਾਂਦੀ ਏ, ਸਿੱਖ, ਸਿੰਘ, ਖ਼ਾਲਸਾ।** ਸਿੱਖ ਤੇ ਹਰ ਹਾਲਤ ਵਿਚ, ਹਰ ਉਮਰ ਵਿਚ, ਆਖ਼ਰੀ ਦਮ ਤਕ ਇਹ ਜਜ਼ਬਾ ਚਾਹੀਦਾ ਹੈ। ਇਹੀ ਕਾਰਨ ਹੈ ਕਿ ਨੌਂ ਘਰਾਂ ਤਕ, ਨੌਂ ਮਹਿਲਾਂ ਤਕ, ਮਹਲੇ ੯ ਤਕ ਸਿੱਖੀ ਦਾ ਅਹਿਸਾਸ ਕਰਾਉਂਦੇ ਗਏ ਔਰ ਸਿੱਖਿਆ ਦੀਖਿਆ ਵਧਾਉਂਦੇ ਗਏ। ਗੁਰੂ

ਨਾਨਕ ਦੇਵ ਜੀ ਦਾ ਚੌਥਾ ਮਹਲ, ਚੌਥਾ ਘਰ, ਚੌਥਾ ਮਕਾਨ ਧੰਨ ਗੁਰੂ ਰਾਮਦਾਸ ਜੀ ਮਹਾਰਾਜ। ਜਿਸ ਦੇ ਬਾਰੇ ਭੱਟ ਮਹਿਮਾ ਗਾਇਨ ਕਰਦੇ ਹੋਏ ਕਹਿੰਦੇ ਨੇ, ਹੇ ਗੁਰੂ ਰਾਮਦਾਸ ਜੀ!:-

*ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ॥*
*ਸਤੁ ਸੰਤੋਖੁ ਸਮਾਚਰੇ ਅਭਰਾ ਸਰੁ ਭਰਿਆ॥*
*ਅਕਥ ਕਥਾ ਅਮਰਾ ਪੁਰੀ ਜਿਸੁ ਦੇਇ ਸੁ ਪਾਵੈ॥*
*ਇਹੁ ਜਨਕ ਰਾਜੁ ਗੁਰ ਰਾਮਦਾਸ ਤੁਝ ਹੀ ਬਣਿ ਆਵੈ॥*

(ਅੰਗ ੧੩੯੮)

ਹੇ ਗੁਰੂ ਰਾਮਦਾਸ ਜੀ! ਤੁਸੀਂ ਮਹਾਨ ਹੋ। ਆਪ ਨੇ ਮਨੁੱਖਤਾ ਨੂੰ ਕਿਹੜੀ ਛਾਪ ਦਿੱਤੀ? **ਧਰਮ ਮੰਦਰਾਂ ਦੀ ਉਸਾਰੀ ਦਾ ਜਜ਼ਬਾ ਗੁਰੂ ਰਾਮਦਾਸ ਜੀ ਮਹਾਰਾਜ ਜੀ ਦੀ ਦੇਣ ਹੈ। ਧਾਰਮਿਕ ਟਿਕਾਣੇ ਬਣਾਉਣੇ, ਸਤਿਸੰਗ ਦਾ ਪ੍ਰਚਲਨ ਕਰਨਾ ਇਹ ਗੁਰੂ ਰਾਮਦਾਸ ਜੀ ਮਹਾਰਾਜ ਜੀ ਦੀ ਮੂਲ ਸਿੱਖਿਆ ਸੀ, ਦੀਖਿਆ ਸੀ। ਫਿਰ ਆਪ ਜੀ ਦਾ ਕਹਿਣਾ ਸੀ, ਹਰ ਮਨੁੱਖ ਕਰਜ਼ਾਈ ਹੈ।** ਆਪ ਜੀ ਦਾ ਬੜਾ ਪਾਵਨ ਪਵਿੱਤਰ ਵਾਕ:-

*ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥*
*ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ॥ ੧॥*

(ਅੰਗ ੬੯੬)



ਜਨਮ ਜਨਮਾਂਤਰਾਂ ਦੇ ਸਾਡੇ ਦੁੱਖ ਸੰਤਾਪ ਮਿਟ ਗਏ। ਗੁਰੂ ਨੇ ਬਖ਼ਸ਼ਿਸ਼ ਕੀਤੀ ਏ, ਹਿਰਦੇ ਵਿਚ ਨਾਮ ਪਰੋ ਦਿੱਤਾ ਹੈ, ਕਰਜ਼ਾ ਲਹਿ ਗਿਆ ਹੈ। ਦਰਅਸਲ ਨਾਮ ਜਪਣ ਨਾਲ ਕਰਜ਼ਾ ਹੀ ਉਤਰਦਾ ਹੈ ਤੇ ਜਿਹੜਾ ਕਰਜ਼ਾਈ ਹੈ ਹੀ ਨਹੀਂ ਕੀ ਉਸ ਨੂੰ ਨਾਮ ਨਹੀਂ ਜਪਣਾ ਚਾਹੀਦਾ। ਨਹੀਂ, ਹਰ ਬਸ਼ਰ ਕਰਜ਼ਾਈ ਹੈ। ਇਹਦੀ ਜੋ ਰੂਪ-ਰੇਖਾ ਗੁਰੂ ਰਾਮਦਾਸ ਜੀ ਮਹਾਰਾਜ ਜੀ ਨੇ ਬਿਆਨ ਕੀਤੀ ਏ ਤੁਹਾਡੇ ਸਾਹਮਣੇ ਰੱਖਾਂ। ਇਸਲਾਮੀ ਜਗਤ ਵਿਚ ਐਸਾ ਆਖਿਆ ਜਾਂਦਾ ਹੈ ਕਿ ਜਿਸ ਨੇ ਕਰਜ਼ਾ ਦੇਣਾ ਹੈ, ਉਹ ਹੱਜ ਕਰਨ ਵਾਸਤੇ ਨਾ ਆਵੇ। ਇਸਲਾਮ ਜਗਤ ਵਿਚ ਐਸਾ ਆਖਿਆ ਜਾਂਦਾ ਹੈ ਕਿ ਜਿਸ ਦੇ ਘਰ ਵਿਆਹੁਣਯੋਗ ਕੰਨਿਆਂ ਹੈ ਉਹ ਵੀ ਹੱਜ ਕਰਨ ਵਾਸਤੇ ਨਾ ਆਵੇ। ਪਹਿਲੇ ਬੇਟੀ ਦਾ ਵਿਆਹ ਕਰੇ, ਪਹਿਲੇ ਕਰਜ਼ਾ ਉਤਾਰੇ, ਫਿਰ ਹੱਜ ਕਰਨ ਵਾਸਤੇ ਆਵੇ, ਨਹੀਂ ਤੇ ਹੱਜ ਕਬੂਲ ਨਹੀਂ, ਹੱਜ ਪਰਵਾਨ ਨਹੀਂ। ਲੇਕਿਨ ਗੁਰੂ ਰਾਮਦਾਸ ਜੀ ਮਹਾਰਾਜ ਕੁੱਝ ਹੋਰ ਕਰਜ਼ਿਆਂ ਦਾ ਜ਼ਿਕਰ ਕਰ ਰਹੇ ਨੇ। ਜਨਮ ਤੋਂ ਹੀ ਮਨੁੱਖ ਕਰਜ਼ਾਈ ਹੈ। **ਪਿਤਰੀ ਰਿਣ, ਦੇਵ ਰਿਣ, ਗੁਰੂ ਰਿਣ, ਬ੍ਰਹਮ ਰਿਣ**। ਮਾਂ ਬਾਪ ਦਾ ਕਰਜ਼ਾ, ਦੇਵਤਿਆਂ ਦਾ ਕਰਜ਼ਾ, ਗੁਰੂ ਦਾ ਕਰਜ਼ਾ ਔਰ ਪਰਿਪੂਰਨ ਪਰਮਾਤਮਾ ਦਾ ਕਰਜ਼ਾ। **ਪਿਤਰੀ ਰਿਣ**, ਮਾਂ ਬਾਪ ਦੁਆਰਾ ਜਨਮ ਹੋਇਆ ਔਰ ਮਾਂ ਬਾਪ ਨੇ ਪਾਲਣਾ ਕੀਤੀ, ਸੇਵਾ ਕੀਤੀ। ਮਾਂ ਰਾਜਾ ਬੇਟਾ, ਰਾਜਾ ਬੇਟਾ ਕਹਿ ਕੇ ਪਾਲਣਾ ਪਈ ਕਰਦੀ ਹੈ। ਬੱਚੇ ਨੂੰ ਰਾਜਾ ਬਣਾ ਦਿੱਤਾ ਹੈ,

ਆਪ ਨੌਕਰਾਣੀ ਹੋ ਗਈ ਹੈ। ਸੇਵਾ ਕਰ ਰਹੀ ਹੈ। ਸੇਵਾ ਕਮਜ਼ੋਰ ਦੀ ਹੁੰਦੀ ਹੈ, ਬੱਚਾ ਕਮਜ਼ੋਰ ਹੈ। ਮਾਂ ਬਾਪ ਬਲਵਾਨ ਨੇ। ਤਾਕਤਵਰ ਦੀ ਨੌਕਰੀ ਹੁੰਦੀ ਹੈ, ਤਾਕਤਵਰ ਦੀ ਗ਼ੁਲਾਮੀ ਹੁੰਦੀ ਹੈ, ਤਾਕਤਵਰ ਦੀ ਸੇਵਾ ਨਹੀਂ ਹੁੰਦੀ, ਸੇਵਾ ਕਮਜ਼ੋਰ ਦੀ ਹੁੰਦੀ ਹੈ। ਸੰਸਾਰ ਵਿਚ ਹਰ ਮਨੁੱਖ ਕਿਸੇ ਨਾ ਕਿਸੇ ਪੱਖ ਤੋਂ ਕਮਜ਼ੋਰ ਹੈ। ਕੋਈ ਕਲਾ ਵਿਚ, ਕੋਈ ਗਿਆਨ ਵਿਚ, ਕੋਈ ਧਨ ਵਿਚ, ਕੋਈ ਸੰਪਦਾ ਵਿਚ, ਕੋਈ ਸਿਹਤ ਵਿਚ, ਕੋਈ ਸ਼ਕਤੀ ਵਿਚ। ਹਰ ਗੱਲ ਵਿਚ ਮਨੁੱਖ ਅੱਗੇ ਨਹੀਂ ਹੈ। ਜਿੱਥੇ-ਜਿੱਥੇ ਮਨੁੱਖ ਪਛੜਿਆ ਹੋਇਆ ਅਤੇ ਕਮਜ਼ੋਰ ਹੈ, ਓਥੇ ਓਥੇ ਸੇਵਾ ਦੀ ਲੋੜ ਹੈ। ਇਸ ਵਾਸਤੇ ਗੁਰਮਤਿ ਦਾ ਤੇ ਸੰਦੇਸ਼ ਹੈ :-

***ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥*** (ਅੰਗ ੨੬)

ਜਗਤ ਵਿਚ ਸੇਵਾ ਕਰ ਤਾਂ ਹੀ ਪ੍ਰਭੂ ਦੀ ਦਰਗਾਹ ਵਿਚ ਥਾਂ ਤੇ ਟਿਕਾਣਾ ਨਸੀਬ ਹੋਵੇਗਾ। ਬੱਚਾ ਕਮਜ਼ੋਰ ਹੈ, ਮਾਂ ਬਾਪ ਉਸ ਦੀ ਸੇਵਾ ਕਰ ਰਹੇ ਨੇ, ਪਰਵਰਿਸ਼ ਕਰ ਰਹੇ ਨੇ ਔਰ ਵੱਡਾ ਕਰ ਰਹੇ ਨੇ। ਸਹਿਜੇ-ਸਹਿਜੇ ਬੱਚਾ ਜਵਾਨ ਹੋ ਗਿਆ ਹੈ, ਮਾਂ ਬਾਪ ਕਮਜ਼ੋਰ ਹੋ ਗਏ ਨੇ। ਹੁਣ ਜਵਾਨ ਬੱਚੇ ਨੂੰ ਚਾਹੀਦਾ ਹੈ ਕਿ ਮਾਂ ਬਾਪ ਦੀ ਸੇਵਾ ਕਰੇ, ਨਹੀਂ ਤੇ ਪਿਤਰਾਂ ਦਾ ਕਰਜ਼ਾ ਸਿਰ ਤੇ ਰਹਿ ਜਾਏਗਾ। ਇਸ ਤਰ੍ਹਾਂ ਸੇਵਾ ਕਰਨ ਨਾਲ ਇਹ ਕਰਜ਼ਾ ਉਤਰੇਗਾ, ਪਿਤਰਾਂ ਦਾ। ਮਾਂ ਦੇ ਸਿਰ ਤੇ ਚੁੰਨੀ ਨਹੀਂ ਹੈ, ਪਿਤਾ ਦੇ ਪੈਰਾਂ ਵਿਚ ਜੁੱਤੀ ਨਹੀਂ ਹੈ, ਇਹ ਬੜਾ ਦਾਨੀ ਬਣਿਆ ਫਿਰਦਾ ਹੈ। ਭਾਈ ਗੁਰਦਾਸ ਜੀ ਕਹਿੰਦੇ ਨੇ :-

***ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ॥***

(ਵਾਰ ੩੭, ਪਉੜੀ ੧੩)



ਇਹ ਦਾਨੀ ਨਹੀਂ ਹੈ, ਬੇਈਮਾਨ ਹੈ। ਮਾਂ ਦੀਆਂ ਲੋੜਾਂ ਦੀ ਪੂਰਤੀ ਨਹੀਂ ਕਰਦਾ, ਪਿਤਾ ਦੀਆਂ ਜ਼ਰੂਰਤਾਂ ਵਲ ਦੇਖਦਾ ਨਹੀਂ। ਬੜਾ ਦਾਨੀ ਬਣਿਆਂ ਫਿਰਦਾ, ਬਹੁਤ ਗਿਆਨੀ ਬਣਿਆਂ ਫਿਰਦਾ ਹੈ। ਸਤਿਗੁਰ ਵੀ ਐਸੇ ਦਾਨੀ ਨੂੰ ਨਹੀਂ ਮੰਨਦੇ ਜੋ ਮਾਤਾ ਪਿਤਾ ਦੀ ਸੇਵਾ ਤੇ ਕਰੇ ਨਾ, ਉਸ ਤਰ੍ਹਾਂ ਦਾਨ ਕਰਦਾ ਫਿਰੇ। ਭਾਈ ਗੁਰਦਾਸ ਜੀ ਤੇ ਤਾੜਨਾ ਕਰਦੇ ਪਏ ਨੇ। ਖ਼ੈਰ ਪਿਤਰੀ ਰਿਣ। **ਦੂਸਰਾ ਰਿਣ ਦੇਵਤਿਆਂ ਦਾ ਰਿਣ।** ਕੌਣ ਦੇਵਤੇ?

***ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ਪੰਜਵਾ ਪਾਇਆ ਘਿਰਤੁ॥***
***ਤਾ ਹੋਆ ਪਾਕੁ ਪਵਿਤੁ ॥*** (ਅੰਗ ੪੭੩)

ਅੰਨ ਦੇਵਤਾ ਹੈ, ਪਾਣੀ ਦੇਵਤਾ ਹੈ, ਅਗਨੀ ਦੇਵਤਾ ਹੈ, ਹਵਾ ਦੇਵਤਾ ਹੈ, ਘਿਉ ਹੈ, ਲੂਣ ਹੈ। ਇਹਨਾਂ ਸਾਰਿਆਂ ਦੇ ਮਿਲਾਪ ਨਾਲ ਭੋਜਨ ਬਣਦਾ ਹੈ। ਸਾਨੂੰ ਜੀਵਨ ਦਿੰਦੇ ਨੇ। ਅੰਨ ਜੀਵਨ ਦਾਨ ਦਿੰਦਾ ਹੈ। ਪਾਣੀ ਹੈ, ਹਵਾ ਹੈ, ਅਗਨੀ ਹੈ, ਇਹਨਾਂ ਦੁਆਰਾ ਸਾਡੇ ਜੀਵਨ ਦੀਆਂ ਲੋੜਾਂ ਦੀ ਪੂਰਤੀ ਹੁੰਦੀ ਹੈ। ਦੇਵਤੇ ਸਾਡੀ ਸੇਵਾ

ਵਿਚ ਜੁੱਟੇ ਹੋਏ ਨੇ ਕਿਉਂਕਿ ਦੇਵਤਿਆਂ ਦੇ ਸਾਹਮਣੇ ਅਸੀਂ ਕਮਜ਼ੋਰ ਹਾਂ। ਸੂਰਜ ਸਾਨੂੰ ਰੋਸ਼ਨੀ ਦੇ ਰਿਹਾ ਹੈ, ਸਾਡੀ ਸੇਵਾ ਕਰ ਰਿਹਾ ਹੈ। ਧਰਤੀ ਟਿਕਾਣਾ ਦੇ ਰਹੀ ਹੈ। ਪਵਣ ਸੁਆਸ ਦੇ ਰਹੀ ਹੈ। ਪਾਣੀ ਪਿਆਸ ਬੁਝਾ ਰਿਹਾ ਹੈ, ਲੋੜਾਂ ਦੀ ਪੂਰਤੀ ਕਰ ਰਿਹਾ ਹੈ। ਚਾਰੇ ਪਾਸੇ ਦੇਵਤੇ ਸਾਡੀ ਸੇਵਾ ਵਿਚ ਜੁੱਟੇ ਹੋਏ ਨੇ ਕਿਉਂਕਿ ਅਸੀਂ ਦੇਵਤਿਆਂ ਦੇ ਸਾਹਮਣੇ ਕਮਜ਼ੋਰ ਹਾਂ, ਬਹੁਤ ਕਮਜ਼ੋਰ ਹਾਂ। ਇਸ ਲਈ ਦੇਵਤਿਆਂ ਦਾ ਕਰਜ਼ਾ ਕਿਸ ਤਰ੍ਹਾਂ ਉਤਰੇਗਾ। ਜਿਸ ਤਰ੍ਹਾਂ ਦੇਵਤਿਆਂ ਦੇ ਸਾਹਮਣੇ ਤੂੰ ਕਮਜ਼ੋਰ ਹੈਂ ਔਰ ਸਾਰੇ ਦੇਵਤੇ ਤੇਰੀ ਸੇਵਾ ਵਿਚ ਜੁੱਟੇ ਹੋਏ ਨੇ, ਤੇਰੇ ਸਾਹਮਣੇ ਜਿਹੜੇ ਜਿਸ ਪੱਖ ਤੋਂ ਕਮਜ਼ੋਰ ਨੇ ਤੂੰ ਉਹਨਾਂ ਦੀ ਸੇਵਾ ਕਰ, **'ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥'** ਤਾਂ ਦਰਗਾਹ ਵਿਚ ਟਿਕਾਣਾ ਮਿਲੇਗਾ, ਬੈਠਣਾ ਨਸੀਬ ਹੋਵੇਗਾ, ਤੂੰ ਸੇਵਾ ਕਰ। ਦੇਵਤਿਆਂ ਦਾ ਕਰਜ਼ਾ ਇਸ ਢੰਗ ਨਾਲ ਉਤਰੇਗਾ। **ਤੀਸਰਾ ਕਰਜ਼ਾ ਗੁਰੂ ਰਿਣ।** ਗੁਰੂ ਨੇ ਜੋ ਸਿੱਖਿਆ ਦਿੱਤੀ ਏ, ਦੀਖਿਆ ਦਿੱਤੀ ਏ, ਉਸ ਤੇ ਅਮਲ ਕਰਨਾ, ਉਸ ਨੂੰ ਕਮਾਉਣਾ, ਇਹਦੇ ਨਾਲ ਗੁਰੂ ਦਾ ਕਰਜ਼ਾ ਉਤਰਦਾ ਹੈ। ਗੁਰੂ ਨੇ ਜੋ ਬਚਨ ਕਿਹਾ ਹੈ, ਸਿੱਖਿਆ ਦਿੱਤੀ ਏ, ਕਮਾਈ ਨਹੀਂ ਕੀਤੀ ਤੋ ਗੁਰੂ ਦਾ ਰਿਣ ਰਹਿ ਜਾਂਦਾ ਹੈ। ਗੁਰੂ ਰਾਮਦਾਸ ਜੀ ਮਹਾਰਾਜ ਕਹਿੰਦੇ ਨੇ :-

***ਗੁਰਸਿਖ ਮੀਤ ਚਲਹੁ ਗੁਰ ਚਾਲੀ॥***
***ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥ ੧ ॥ ਰਹਾਉ॥***

(ਅੰਗ ੬੬੭)



ਜੋ ਗੁਰੂ ਕਹਿੰਦਾ ਹੈ ਉਸ ਨੂੰ ਮੰਨੋ। ਉਸ ਨੂੰ ਤਸਲੀਮ ਕਰੋ। ਆਪਣੇ ਜੀਵਨ ਵਿਚ ਧਾਰਨ ਕਰੋ। ਗੁਰੂ ਦਾ ਕਰਜ਼ਾ ਤਾਂ ਲਹੇਗਾ। **ਚੌਥਾ ਕਰਜ਼ਾ ਹੈ, ਬ੍ਰਹਮ ਰਿਣ।** ਪਰਮਾਤਮਾ ਨੇ ਮਨੁੱਖੀ ਬੱਚੇ ਨੂੰ ਸੰਸਾਰ ਤੇ ਭੇਜਿਆ ਹੈ। ਬੱਚਾ ਬਿਲਕੁਲ ਨਿਰਮਲ ਹੈ, ਸ਼ੁੱਧ ਹੈ, ਪਾਵਨ ਹੈ। ਕੋਈ ਵਿਤਕਰਾ ਨਹੀਂ, ਕੋਈ ਭੇਦ-ਭਾਵ ਨਹੀਂ, ਕੋਈ ਲੋਭ ਨਹੀਂ, ਕੋਈ ਵਾਸ਼ਨਾ ਨਹੀਂ, ਕੋਈ ਕਰੋਧ ਨਹੀਂ, ਕੋਈ ਹੰਕਾਰ ਨਹੀਂ। ਬੱਚਾ ਬ੍ਰਹਮ-ਗਿਆਨੀ ਦੀ ਤਰ੍ਹਾਂ ਹੈ, ਇਹ ਗੱਲ ਵੱਖਰੀ ਹੈ ਕਿ ਅਚੇਤ ਹੈ। ਉਸ ਦੇ ਕੋਲ ਅਵਸਥਾ ਇਕ ਸੰਤ ਦੀ ਹੈ। ਇਹ ਗੱਲ ਵੱਖਰੀ ਹੈ ਕਿ ਉਸ ਨੂੰ ਪਤਾ ਨਹੀਂ ਹੈ। ਜੈਸੇ ਮੇਰੀ ਜੇਬ ਵਿਚ ਬੜਾ ਕੀਮਤੀ ਹੀਰਾ ਹੋਵੇ ਪਰ ਮੇਰੇ ਚੇਤੇ ਵਿਚ ਨਾ ਹੋਵੇ, ਮੇਰੀ ਸਮਝ ਵਿਚ ਵੀ ਨਾ ਹੋਵੇ। ਇਸ ਤਰ੍ਹਾਂ ਦੀ ਅਵਸਥਾ ਬੱਚੇ ਦੀ ਹੈ। ਜ਼ਿੰਦਗੀ ਤੇ ਹੀਰਾ ਹੈ, ਰਤਨ ਹੈ। ਉਸ ਦੇ ਕੋਲ ਬ੍ਰਹਮ ਗਿਆਨੀ, ਸੰਤ ਵਾਲੇ ਗੁਣ ਨੇ। ਸ਼ਾਇਦ ਇਸੇ ਹੀ ਆਧਾਰ ਤੇ ਹਜ਼ਰਤ ਈਸਾ ਕਹਿੰਦੇ ਨੇ, ਮੇਰੇ ਖ਼ੁਦਾ ਦੇ ਦਰਵਾਜ਼ੇ ਬੱਚਿਆਂ ਲਈ ਖੁਲ੍ਹੇ ਨੇ। ਦਰਅਸਲ ਬਾਲਪਨ, ਬਚਪਨੀ ਅਵਸਥਾ। ਇਸ ਦੇ ਬਾਰੇ ਗੁਰੂ ਅਰਜਨ ਦੇਵ ਜੀ ਮਹਾਰਾਜ ਵੀ ਕਹਿੰਦੇ ਨੇ :-

***ਪਾਇਓ ਬਾਲ ਬੁਧਿ ਸੁਖੁ ਰੇ॥*** (ਅੰਗ ੨੧੪)

ਬੱਚੇ ਕੋਲ ਭੋਲਾਪਨ ਹੈ, ਪਵਿੱਤਰਤਾ ਹੈ। ਜਗਤ ਵਿਚ ਪ੍ਰਭੂ ਹਰ ਇਕ ਨੂੰ ਬੜਾ

ਪਵਿੱਤਰ ਭੇਜਦਾ ਹੈ ਪਰ ਪਿਛਲੇ ਕਰਮਾਂ, ਜਨਮਾਂ ਦੇ ਸੰਸਕਾਰ ਤੇ ਹੁਣ ਦੀ ਸੰਗਤ ਤੇ ਮਿਲੀ ਹੋਈ ਸਿੱਖਿਆ ਕਰਕੇ, ਮਨੁੱਖ ਇਸ ਸਾਰੀ ਪਵਿੱਤਰਤਾ ਨੂੰ ਅਪਵਿੱਤਰਤਾ ਵਿਚ ਬਦਲ ਦਿੰਦਾ ਹੈ। ਸਾਰੀ ਨਿਰਮਲਤਾ ਨੂੰ ਮੈਲ ਵਿਚ ਬਦਲ ਦਿੰਦਾ ਹੈ। ਬੱਚਾ ਤੇ ਨਿਰਮਲ ਹੈ ਪਰ ਜਵਾਨ ਨਿਰਮਲ ਨਹੀਂ ਹੈ, ਬੁੱਢਾ ਨਿਰਮਲ ਨਹੀਂ ਹੈ। ਉਮਰ ਦੇ ਵਧਦਿਆਂ ਮੈਲ ਵੱਧ ਜਾਂਦੀ ਹੈ। ਉਮਰ ਦੇ ਵਧਦਿਆਂ ਅਪਵਿੱਤਰਤਾ ਵੱਧ ਜਾਂਦੀ ਹੈ। ਪਰਮਾਤਮਾ ਕਹਿੰਦਾ ਹੈ ਕਿ ਜਿਸ ਤਰ੍ਹਾਂ ਮੈਂ ਜਗਤ ਵਿਚ ਭੇਜਿਆ ਸੀ, ਵੈਸਾ ਹੀ ਵਾਪਸ ਆ। ਆਇਆ ਨਿਰਮਲ ਸੀ, ਜਾਂਦਾ ਦਾਗ਼ੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ :–

***ਦਾਗ ਦੋਸ ਮੁਹਿ ਚਲਿਆ ਲਾਇ॥ ਦਰਗਹ ਬੈਸਣ ਨਾਹੀ ਜਾਇ॥ ੨॥***

(ਅੰਗ ੬੬੨)

ਦਰਗਾਹ ਵਿਚ ਇਸ ਨੂੰ ਥਾਂ ਨਹੀਂ ਮਿਲਣੀ, ਇਸ ਦਾ ਮੁਖੜਾ ਤੇ ਦਾਗ਼ੀ ਹੈ। ਦੋਸ਼ਾਂ ਨਾਲ ਦਾਗ਼ੀ ਹੈ, ਔਗੁਣਾਂ ਨਾਲ ਦਾਗ਼ੀ ਹੈ। ਪ੍ਰਭੂ ਨੇ ਨਿਰਮਲ ਭੇਜਿਆ ਸੀ, ਦਾਗ਼ੀ ਹੋ ਕੇ ਵਾਪਸ ਆ ਰਿਹਾ ਹੈ, ਇਸ ਲਈ ਈਸ਼ਵਰ ਦੇ ਦਰਵਾਜ਼ੇ ਬੰਦ। ਨਿਰਮਲ ਹੋ ਕੇ ਆ, ਪਵਿੱਤਰ ਹੋ ਕੇ ਆ। ਜਿਸ ਤਰ੍ਹਾਂ ਗਿਆ ਸੀ ਉਸੇ ਤਰ੍ਹਾਂ ਵਾਪਸ ਆ। ਭਗਤ ਕਬੀਰ ਜੀ ਦੇ ਸ਼ਿਸ਼ ਹੋਏ ਨੇ, ਧਨੀ ਰਾਮ ਜੀ, ਜਿਨ੍ਹਾਂ ਨੇ ਕਬੀਰ ਪੰਥ ਦਾ ਬੜਾ ਪਰਚਾਰ ਕੀਤਾ। ਉਹਨਾਂ ਦੇ ਦੋ ਬੋਲ ਬੜੇ ਕੀਮਤੀ ਨੇ। ਉਹ ਕਹਿੰਦੇ ਨੇ :–



***ਬੜੇ ਯਤਨ ਸੇ ਓੜੀ ਕਮਰੀਆ, ਜਿਉਂ ਕੀ ਤਿਉਂ ਧਰ ਦੀਨ ਚੱਦਰੀਆ।***

ਹੇ ਪ੍ਰਭੂ! ਤੇਰੀ ਦਿੱਤੀ ਹੋਈ ਜ਼ਿੰਦਗੀ ਦੀ ਚੱਦਰ ਨੂੰ, ਮੈਂ ਬੜੀ ਸਾਵਧਾਨੀ ਨਾਲ ਧਾਰਨ ਕੀਤਾ ਹੈ, ਓੜਿਆ ਹੈ। ਕਿਧਰੋਂ ਮੈਲੀ ਨਹੀਂ ਹੋਣ ਦਿੱਤੀ, ਦਾਗ਼ੀ ਨਹੀਂ ਹੋਣ ਦਿੱਤੀ, ਕਿਧਰੋਂ ਪਾਟੀ ਵੀ ਨਹੀਂ। ਜਿਸ ਤਰ੍ਹਾਂ ਤੂੰ ਜ਼ਿੰਦਗੀ ਦੀ ਚੱਦਰ ਦਿੱਤੀ ਸੀ, ਮੈਂ ਉਸੇ ਤਰ੍ਹਾਂ ਵਾਪਸ ਲੈ ਕੇ ਆਇਆ ਹਾਂ, ਤੇਰੇ ਕਦਮਾਂ ਵਿਚ ਰੱਖਦਾ ਹਾਂ। **'ਬੜੇ ਯਤਨ ਸੇ ਓੜੀ ਕਮਰੀਆ, ਜਿਉਂ ਕੀ ਤਿਉਂ ਧਰ ਦੀਨ ਚੱਦਰੀਆ'**। ਲੇਕਿਨ ਅਸਲ ਵਿਚ ਨਿਰਮਲ ਚੱਦਰ ਮਨੁੱਖ ਬਹੁਤ ਮੈਲੀ ਕਰ ਲੈਂਦਾ ਹੈ, ਪ੍ਰਭੂ ਦਾ ਰਿਣ ਰਹਿ ਜਾਂਦਾ ਹੈ, ਪਰਮਾਤਮਾ ਦਾ ਰਿਣ ਰਹਿ ਜਾਂਦਾ ਹੈ। ਜਿਤਨੇ ਚਿਰ ਤਕ **ਮਨੁੱਖ ਇਸ ਚੱਦਰ ਨੂੰ ਨਿਰਮਲ ਨਾ ਕਰੇ ਤੋ ਬ੍ਰਹਮ ਰਿਣ ਰਹਿ ਜਾਂਦਾ ਹੈ। ਗੁਰੂ ਕਾ ਬਚਨ ਕਮਾਵੇ ਨਾ ਤੋ ਗੁਰੂ ਦਾ ਰਿਣ ਰਹਿ ਜਾਂਦਾ ਹੈ। ਜਗਤ ਦੀ ਸੇਵਾ ਨ ਕਰੇ, ਦੇਵਤਿਆਂ ਦਾ ਰਿਣ ਹੈ, ਮਾਂ ਬਾਪ ਦੀ ਸੇਵਾ ਨਾ ਕਰੇ ਤੋ ਪਿਤਰੀ ਰਿਣ ਹੈ**। ਇਹ ਚਾਰੇ ਹੀ ਕਰਜ਼ੇ ਉਸ ਹੀ ਮਨੁੱਖ ਦੇ ਉਤਰਦੇ ਨੇ ਜੋ ਪ੍ਰਭੂ ਦਾ ਨਾਮ ਜਪਦਾ ਹੈ, ਈਸ਼ਵਰ ਦਾ ਨਾਮ ਜਪਦਾ ਹੈ। ਗੁਰੂ ਰਾਮਦਾਸ ਜੀ ਮਹਾਰਾਜ ਫ਼ਰਮਾਨ ਕਰਦੇ ਨੇ :–

**ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥**
**ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ॥ ੧॥**

(ਅੰਗ ੬੯੬)

ਫਿਰ ਇੱਕ ਸਿੱਖਿਆ ਦਿੱਤੀ ਹੈ ਗੁਰੂ ਰਾਮਦਾਸ ਜੀ ਮਹਾਰਾਜ ਜੀ ਨੇ। ਇਸ ਤਰ੍ਹਾਂ ਸਿੱਖ ਦੇ ਅੰਦਰ ਸਿੱਖੀ ਦਾ ਅਹਿਸਾਸ ਵਧਾਈ ਜਾ ਰਹੇ ਨੇ ਗੁਰੂ ਨਾਨਕ।

**ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥ ੧॥**

(ਅੰਗ ੫੨੮)

ਦਸ ਬੰਦੇ ਕਿਸੇ ਮਨੁੱਖ ਨੂੰ ਭਲਾ-ਭਲਾ ਕਹਿਣ ਲੱਗ ਪੈਣ, ਉਸ ਦੇ ਪੈਰ ਜ਼ਮੀਨ ਤੇ ਹੀ ਨਹੀਂ ਟਿਕਦੇ, ਹੰਕਾਰ ਨਾਲ ਭਰ ਜਾਂਦਾ ਹੈ। ਆਪਣੇ ਆਪ ਨੂੰ ਮਹਾਨ ਸਮਝਣ ਲਗ ਪੈਂਦਾ ਹੈ। ਪਰ ਦਸ ਬੰਦੇ ਕਿਧਰੇ ਨਿੰਦਾ ਕਰਨ ਲੱਗ ਪੈਣ, ਬੁਰਾ-ਬੁਰਾ ਆਖਣ ਲੱਗ ਪੈਣ ਤੋਂ ਢੇਰੀ ਢਾਹ ਕੇ ਬੈਠ ਜਾਂਦਾ ਹੈ। ਸਿਰ ਢਾਹ ਕੇ ਬੈਠ ਜਾਂਦਾ ਹੈ, ਗ਼ਮਗੀਨ ਹੋ ਜਾਂਦਾ ਹੈ ਜਦ ਇਸ ਦੀ ਨਿੰਦਾ ਹੋਵੇ। ਬਹੁਤ ਖੁਸ਼ ਹੋ ਜਾਂਦਾ ਹੈ ਜਦ ਇਸ ਦੀ ਉਪਮਾ ਹੋਵੇ। ਇਹ ਇੱਕ ਸਾਰ ਨਹੀਂ ਹੈ। ਇਸ ਦੀ ਜ਼ਿੰਦਗੀ ਦੂਜਿਆਂ ਦੇ ਹੱਥ ਵਿਚ ਹੈ। ਇਸ ਦਾ ਦੁੱਖ ਤੇ ਸੁਖ ਦੂਜਿਆਂ ਦੇ ਹੱਥ ਵਿਚ ਹੈ। ਦੂਜੇ ਉਪਮਾ ਕਰਨਗੇ ਤਾਂ ਖੁਸ਼ ਹੋਵੇਗਾ। ਜੇ ਦੂਜੇ ਨਿੰਦਾ ਕਰਨਗੇ ਤਾਂ ਦੁਖੀ ਹੋਵੇਗਾ। ਇਸ ਦਾ ਮਤਲਬ ਜ਼ਿੰਦਗੀ ਦਾ ਸਵਿੱਚ (switch) ਦੂਜਿਆਂ ਦੇ ਹੱਥ ਵਿਚ ਹੈ। ਦੂਜੇ ਔਨ ਔਫ (on off) ਕਰਨਗੇ ਅਸੀਂ ਸੁਖੀ ਦੁਖੀ ਹੋਵਾਂਗੇ। ਮਹਾਰਾਜ ਕਹਿੰਦੇ ਨੇ, ਨਹੀਂ। ਗੁਰੂ ਰਾਮਦਾਸ ਜੀ ਮਹਾਰਾਜ ਜੀ ਦਾ ਸੰਦੇਸ਼ ਉਪਦੇਸ਼, '**ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ**'॥ ਹੇ ਪ੍ਰਭੂ! ਅਸੀਂ ਤੇ ਆਪਣੇ ਆਪ ਦਾ ਸਮਰਪਣ ਕਰ ਦਿੱਤਾ ਹੈ, ਸਰੰਡਰ (surrender) ਕਰ ਦਿੱਤਾ ਹੈ। ਕੋਈ ਬੁਰਾ ਕਹਿੰਦਾ ਹੈ ਤਾਂ ਆਖੇ ਪਿਆ, ਕੋਈ ਭਲਾ ਕਹਿੰਦਾ ਹੈ ਤਾਂ ਆਖੇ ਪਿਆ, ਇਹ ਦੋਵੇਂ ਪੈਰਾਂ ਦੇ ਥੱਲਿਉਂ ਨਿਕਲ ਜਾਂਦੇ ਨੇ ਨਿੰਦਾ ਤੇ ਉਸਤਤਿ। ਇਸ ਤਰ੍ਹਾਂ ਯਕਸੂਈ, ਇਕਾਗਰਤਾ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਜੀ ਨੇ ਇਹੀ ਸਿੱਖਿਆ, ਦੀਖਿਆ ਝੋਲੀ ਵਿਚ ਪਾਈ ਔਰ ਇਸ ਤਰ੍ਹਾਂ ਸਿੱਖੀ ਦੇ ਅੰਦਰ ਸਿੱਖੀ ਮਾਦਾ ਵਧਾਉਂਦੇ ਜਾ ਰਹੇ ਨੇ ਗੁਰੂ ਨਾਨਕ ਦੇਵ ਜੀ ਮਹਾਰਾਜ। ਫਿਰ ਯਕੇ-ਬਾਦ-ਦੀਗਰੇ ਇਹੀ ਜੋਤ ਪੰਜਵੇਂ ਜਾਮੇ ਵਿਚ,ਪੰਜਵੇਂ ਘਰ ਵਿਚ, ਪੰਜਵੇਂ ਮਹਲ ਵਿਚ ਪਰਵੇਸ਼ ਕਰ ਗਈ। **ਮਹਲਾ ੫** ਕਹਿਲਾਈ, ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ।

**ਚਲੀ ਪੀੜ੍ਹੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ॥**

(ਵਾਰ ਭਾਈ ਗੁਰਦਾਸ ਜੀ ਵਾਰ ੧ ਪਉੜੀ ੪੮)

ਮਕਾਨ ਬਦਲਦੇ ਗਏ, ਘਰ ਬਦਲਦੇ ਗਏ ਪਰ ਜੋਤ ਓਹੀ।

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥** (ਅੰਗ ੯੬੬)

ਅਜੋਕੇ ਯੁੱਗ ਵਿਚ ਅਸੀਂ ਦੇਖਦੇ ਹਾਂ ਸਾਇੰਸ ਦਾ ਕਮਾਲ, ਕਿਡਨੀ (Kidney) ਕਿਸੇ ਦੀ ਹੈ ਲਾਈ ਕਿਸੇ ਸਰੀਰ ਨੂੰ ਗਈ ਹੈ। ਅੱਖਾਂ ਕਿਸੇ ਦੀਆਂ ਨੇ ਲਗਾਈਆਂ ਕਿਸੇ ਨੂੰ ਜਾ ਰਹੀਆਂ ਨੇ। ਖ਼ੂਨ ਕਿਸੇ ਦਾ ਹੈ, ਕੱਢ ਕੇ ਪਾਇਆ ਕਿਸੇ ਨੂੰ ਜਾ ਰਿਹਾ ਹੈ। ਇਹ ਸਾਇੰਸ ਦਾ ਕਮਾਲ ਹੈ। ਲੇਕਿਨ ਧਰਮ ਦੀ ਦੁਨੀਆਂ ਵਿਚ ਕਮਾਲ ਸੀ। ਜੋਤ ਇੱਕ ਸਰੀਰ ਵਿਚ ਹੈ, ਜੋ ਅਨੁਭਵ ਪ੍ਰਕਾਸ਼, ਉਹ ਕੱਢ ਕੇ ਕਿਸੇ ਦੂਸਰੇ ਸਰੀਰ ਵਿਚ ਪਾ ਦੇਣਾ ਤਾਂਕਿ ਉਹ ਅਨੁਭਵ ਲੰਬੇ ਸਮੇਂ ਤਕ ਕੰਮ ਕਰੇ। ਤਾਂਕਿ ਉਹ ਗਿਆਨ ਜੋਤੀ ਲੰਬੇ ਸਮੇਂ ਤਕ ਮਨੁੱਖਤਾ ਦੀ ਦੁਨੀਆਂ ਨੂੰ ਰੌਸ਼ਨ ਕਰੇ, ਪ੍ਰਕਾਸ਼ ਦਿੰਦੀ ਰਹੇ। ਐਸਾ ਕਮਾਲ ਧਰਮ ਦੀ ਦੁਨੀਆਂ ਵਿਚ ਹੁੰਦਾ ਰਿਹਾ ਹੈ ਔਰ ਗੁਰੂ ਘਰ ਦੇ ਵਿਚ ਤਾਂ ਬਾ-ਕਮਾਲ ਹੋਇਆ ਹੈ। ਉਸ ਜੋਤ ਨੇ ਬਾਰ-ਬਾਰ ਦਸਾਂ ਘਰਾਂ ਵਿਚ ਪਰਵੇਸ਼ ਕੀਤਾ। ਪੰਜਵਾਂ ਘਰ, ਮਹਲਾ ੫, ਇਸ ਘਰ ਦਾ ਨਾਮ ਸੀ ਅਰਜਨ ਔਰ ਜੋਤ ਦਾ ਨਾਮ ਸੀ ਗੁਰੂ ਅਰਜਨ। ਪੂਰਨ ਜੋਤ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੇ ਅੰਦਰ ਪਰਵੇਸ਼ ਕਰ ਗਈ। ਆਪ ਨੇ ਜੋ ਸਿੱਖੀ ਦੇ ਦਾਇਰੇ ਨੂੰ ਫੈਲਾਇਆ, ਵਧਾਇਆ, ਅਹਿਸਾਸ ਕਰਾਇਆ, ਇਤਿਹਾਸ ਦੇ ਪੰਨੇ ਭਰੇ ਪਏ ਨੇ। **ਹਰਿਮੰਦਰ ਸਾਹਿਬ ਦੀ ਰਚਨਾ ਆਪ ਦੀ ਹੈ ਔਰ ਉਸ ਦਾ ਖ਼ਾਕਾ ਵੀ ਆਪ ਨੇ ਚਿਤਰਿਆ ਸੀ।** ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜਿੱਥੇ ਚੋਟੀ ਦੇ ਮਹਾਨ ਸੰਗੀਤਕਾਰ, ਚੋਟੀ ਦੇ ਕਵੀ, ਉਥੇ ਚੋਟੀ ਦੇ ਚਿਤਰਕਾਰ ਵੀ ਸਨ। ਹਰ ਤਰ੍ਹਾਂ ਦੀ ਕਲਾ ਆਪ ਜੀ ਦੇ ਅੰਦਰੋਂ ਫੁੱਟ ਫੁੱਟ ਕੇ ਪੈਂਦੀ ਸੀ। ਭਾਰਤ ਵਿਚ ਅਵਤਾਰਾਂ ਦੀ ਪਹਿਚਾਨ ਵੀ ਕਲਾ ਕਰਕੇ ਹੁੰਦੀ ਸੀ। ਇਹ ਅੰਸ਼ਾ ਅਵਤਾਰ ਹੈ, ਅੰਸ਼ ਮਾਤਰ ਕਲਾ ਹੈ। ਇਹ ਦੋ ਕਲਾ ਅਵਤਾਰ ਹੈ, ਇਹ ਚਾਰ ਕਲਾ ਅਵਤਾਰ ਹੈ, ਇਹ ਅੱਠ ਕਲਾ ਅਵਤਾਰ ਹੈ। ਇਹ ਚੌਦਾਂ ਕਲਾ, ਇਹ ਸੋਲ੍ਹਾਂ ਕਲਾ ਪੂਰਨ ਅਵਤਾਰ। ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਦਾ ਜ਼ਿਕਰ ਵੀ ਕਰਦੇ ਨੇ :-

***ਸੋਲਹ ਕਲਾ ਸੰਪੂਰਨ ਫਲਿਆ ॥ ਅਨਤ ਕਲਾ ਹੋਇ ਠਾਕੁਰੁ ਚੜਿਆ ॥***

(ਅੰਗ ੧੦੮੧)

ਉਹ ਜੋ ਪਰਿਪੂਰਨ ਪਰਮਾਤਮਾ ਹੈ ਅਨੰਤ ਕਲਾ ਦਾ ਮਾਲਿਕ ਹੈ। ਸਾਰੀ ਕਲਾ ਉਸ ਤੋਂ ਆਉਂਦੀ ਹੈ, ਸਾਰਾ ਗਿਆਨ ਉਸੇ ਤੋਂ ਆਉਂਦਾ ਹੈ। ਜਿਹੜਾ ਪਰਮਾਤਮਾ ਨਾਲ ਜੁੜ ਜਾਏ ਕਲਾਕਾਰ ਤੇ ਹੋਵੇਗਾ। ਕੋਈ ਨਾ ਕੋਈ ਕਲਾ ਉਸ ਦੇ ਅੰਦਰੋਂ ਫੁਟੇਗੀ। ਕਿਸੇ ਨਾ ਕਿਸੇ ਕਲਾ ਦਾ ਉਸ ਦੇ ਅੰਦਰੋਂ ਜਨਮ ਹੋਵੇਗਾ। ਗੀਤ ਦਾ ਜਨਮ ਹੋਵੇਗਾ, ਸੰਗੀਤ ਦਾ ਜਨਮ ਹੋਵੇਗਾ, ਨਿਰਤ ਦਾ ਜਨਮ ਹੋਵੇਗਾ। ਚਿਤਰਕਲਾ ਦਾ ਜਨਮ ਹੋ ਸਕਦਾ ਹੈ ਔਰ ਉਸ ਕਲਾ ਵਿਚ ਬਾਕਾਇਦਾ ਜਾਨ ਹੋਵੇਗੀ। ਉਸ ਕਲਾ ਵਿਚ ਬਾਕਾਇਦਾ ਸ਼ਕਤੀ ਹੋਵੇਗੀ। ਉਹ ਕਲਾ ਮੁਰਦਾ ਨਹੀਂ ਹੋਵੇਗੀ। ਉਹ ਕਲਾ ਕਿਸੇ ਕੋਲੋਂ ਸਿੱਖੀ ਨਹੀਂ ਗਈ, ਬਲਕਿ ਅੰਦਰੋਂ ਅਨੁਭਵ ਪ੍ਰਕਾਸ਼ ਤੋਂ ਬਾਹਰ ਆਈ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੇ ਸਭ ਤੋਂ ਜ਼ਿਆਦਾ ਸ਼ਬਦ ਨੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ

ਵਿਚ। ਹਰਿਮੰਦਰ ਸਾਹਿਬ ਜੀ ਦੀ ਰਚਨਾ ਆਪ ਜੀ ਨੇ ਕਰਾਈ। ਆਪ ਜੀ ਦੇ ਸ਼ਬਦਾਂ ਵਿਚ ਪਿਆਰ, ਹਲੀਮੀ, ਨਿਰਮਾਣਤਾ, ਗਿਆਨ, ਵਿਗਿਆਨ ਹਰ ਪੱਖ ਦੀ ਝਲਕ ਮਿਲਦੀ ਹੈ। ਸ਼ਾਂਤ-ਮਈ ਆਪ ਜੀ ਦਾ ਖ਼ਾਸ ਸੁਭਾਅ ਸੀ ਔਰ ਇਤਨੀ ਸ਼ਾਂਤੀ ਮਾਨਸਿਕ ਤਲ ਤੇ ਵੀ ਕਿ ਤੱਤੀ ਤਵੀ ਵੀ ਆਪ ਨੂੰ ਤਪਾ ਨਹੀਂ ਸਕੀ। ਬਲਦੀ ਹੋਈ ਅੱਗ ਵੀ ਆਪ ਨੂੰ ਤਪਾ ਨਾ ਸਕੀ ਔਰ ਉਬਲਦੀ ਦੇਗ ਵੀ ਆਪ ਨੂੰ ਤਪਾ ਨਾ ਸਕੀ। ਐਸਾ ਸਾਕਾ ਹੋਇਆ ਹੈ। ਆਪ ਦੇ ਪਾਵਨ ਪਵਿੱਤਰ ਬੋਲ ਵੀ ਨੇ :-

*ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ॥* (ਅੰਗ ੧੩੫੭)

ਚੰਦਰਮਾ ਦੀਆਂ ਕਿਰਨਾਂ ਮਨ ਨੂੰ ਸੀਤਲ ਨਹੀਂ ਕਰਦੀਆਂ। ਕਹਿੰਦੇ ਨੇ ਚੰਦਰਮਾ ਬਹੁਤ ਸੀਤਲ ਹੈ। ਇਸ ਦੀਆਂ ਕਿਰਨਾਂ ਬਹੁਤ ਸੀਤਲ ਨੇ। ਸਤਿਗੁਰੂ ਕਹਿੰਦੇ ਨੇ ਹੋਵਣਗੀਆਂ ਪਰ ਮਨ ਤੇ ਤਪਿਆ ਰਹਿੰਦਾ ਹੈ। ਚੰਦਰਮਾ ਦੀਆਂ ਕਿਰਨਾਂ ਮਨ ਤਕ ਨਹੀਂ ਪਹੁੰਚਦੀਆਂ।

*ਨਹ ਸੀਤਲੰ ਬਾਵਨ ਚੰਦਨਹ॥* (ਅੰਗ ੧੩੫੭)

ਚੰਦਨ ਬੜਾ ਠੰਢਾ ਹੁੰਦਾ ਹੈ। ਮਸਤਕ ਤੇ ਲਾਈਏ, ਮਸਤਕ ਠੰਢਾ ਹੋ ਜਾਂਦਾ ਹੈ। ਗਰਮੀਆਂ ਦੀ ਰੁੱਤ ਵਿਚ ਇਹ ਮਹਾਨ ਔਸ਼ਧੀ ਦਾ ਕੰਮ ਕਰਦਾ ਹੈ ਪਰ ਚੰਦਨ ਦੀ ਪਹੁੰਚ ਵੀ ਸਰੀਰ ਤਕ ਹੈ, ਮਨ ਤਕ ਨਹੀਂ ਹੈ। ਮੱਥਾ ਠੰਢਾ ਹੋ ਗਿਆ ਹੈ ਪਰ ਮਨ ਤਪਿਆ ਹੋਇਆ ਹੈ। ਕਿਰਨਾਂ ਦੇ ਨਾਲ ਬਾਹਰ ਤੇ ਠੰਢ ਵਰਤ ਗਈ ਪਰ ਮਨ ਦੀ ਤਪਸ਼ ਤੇ ਕਾਇਮ ਹੈ।



*ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ॥*
*ਨਹ ਸੀਤਲੰ ਸੀਤ ਰੁਤੇਣ... ॥*

ਸਰਦੀ ਦੀ ਰੁੱਤ, ਬਰਫ਼ਾਨੀ ਪਹਾੜਾਂ ਦੇ ਉੱਤੇ ਵੀ ਤਪੇ ਹੋਏ ਹਿਰਦੇ ਮਿਲਦੇ ਨੇ, ਈਰਖਾਲੂ ਹਿਰਦੇ ਮਿਲਦੇ ਨੇ, ਕਰੋਧੀ ਹਿਰਦੇ ਮਿਲਦੇ ਨੇ, ਤ੍ਰਿਸ਼ਨਾਲੂ ਹਿਰਦੇ ਮਿਲਦੇ ਨੇ, ਤਪੇ ਹੋਏ ਮਨੁੱਖ। ਦੁਸ਼ਮਣੀ ਦੇ ਜਜ਼ਬਿਆਂ ਨਾਲ ਭਰੇ ਹੋਏ। ਉਂਜ ਬਾਹਰ ਠੰਢ ਹੈ, ਬਰਫ਼ ਪੈ ਰਹੀ ਹੈ। ਬੜੀ ਸੀਤ ਰੁੱਤ ਹੈ, ਸੀਤ ਲਹਿਰ ਚਲ ਰਹੀ ਹੈ, ਮਨ ਤੇ ਤਪਿਆ ਹੋਇਆ ਹੈ। ਇਹ ਬਾਹਰ ਦੀਆਂ ਠੰਢੀਆਂ ਹਵਾਵਾਂ ਔਰ ਇਹ ਬਰਫ਼ਬਾਰੀ, ਮਨ ਨੂੰ ਸੀਤਲ ਨਹੀਂ ਕਰਦੀ।

*ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ॥*
*ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥ ੩੯॥*

(ਅੰਗ ੧੩੫੭)

ਮਨ ਸੀਤਲ ਹੁੰਦਾ ਹੈ ਗੁਰੂ ਦੀ ਸੰਗਤ ਵਿਚ, ਸਤਿਸੰਗਤ ਵਿਚ, ਪ੍ਰਭੂ ਦੇ ਨਾਮ ਕਰਕੇ। ਫਿਰ ਆਪ ਸਾਫ਼ ਫ਼ਰਮਾਨ ਕਰਦੇ ਨੇ :-

*ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ॥*
*ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥੨॥* (ਅੰਗ ੭੦੯)

ਆਪ ਐਸੇ ਸਮ-ਦਰਿਸ਼ਟ ਸਨ ਕਿ ਦਰਬਾਰ ਸਹਿਬ, ਹਰਿਮੰਦਰ ਸਾਹਿਬ ਦੀ ਨੀਂਹ, ਵਕਤ ਦੇ ਇਕ ਫ਼ਕੀਰ ਸਾਂਈ ਮੀਆਂ ਮੀਰ ਤੋਂ ਰਖਵਾਈ। ਏਕਤਾ ਦੇ ਨਾਲ ਇਤਨਾ ਭਰਿਆ ਹੋਇਆ ਹਿਰਦਾ। ਆਪ ਜੀ ਦੇ ਚੋਟੀ ਦੇ ਸ਼ਰਧਾਲੂਆਂ ਵਿਚੋਂ ਭਾਈ ਬੰਨੂ ਜੀ, ਭਾਈ ਬਹਿਲੋ ਜੀ, ਭਾਈ ਮੰਝ, ਭਾਈ ਗੁਰਦਾਸ, ਭਾਈ ਬੁੱਢਾ ਜੀ। ਇਹ ਚੋਟੀ ਦੇ ਸਿੱਖਾਂ ਵਿਚੋਂ ਸਨ, ਚੋਟੀ ਦੇ ਸ਼ਰਧਾਲੂਆਂ ਵਿਚੋਂ ਸਨ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ ਹੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਸੰਪਾਦਨਾ ਕੀਤੀ। ਪਹਿਲੇ ਪਾਤਸ਼ਾਹ ਦੀ ਬਾਣੀ, ਦੂਜੇ ਦੀ, ਤੀਜੇ ਦੀ, ਚੌਥੇ ਦੀ ਜੋ ਪੋਥੀਆਂ ਦੇ ਰੂਪ ਵਿਚ ਮੌਜੂਦ ਸੀ, ਸੰਗਰਹਿ ਕਰ ਕੇ, ਉਸ ਨੂੰ ਤਰਤੀਬ ਦੇ ਕੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਸੰਪਾਦਨਾ ਕੀਤੀ ਔਰ ਦਰਬਾਰ ਸਾਹਿਬ ਜੀ ਵਿਚ ਜਿਸ ਦਿਨ ਪਹਿਲਾ ਪ੍ਰਕਾਸ਼ ਹੋਇਆ ਹੈ, ਬਾਬੇ ਬੁੱਢੇ ਨੂੰ ਤਾਬਿਆ ਤੇ ਬੈਠਾਇਆ ਹੈ ਸਾਹਮਣੇ ਬੈਠੇ ਨੇ। ਦਰਬਾਰ ਸਾਹਿਬ ਵਿਚ ਇਕੋ ਇੱਕ ਕਥਾ ਹੋਈ ਹੈ ਜੋ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ ਕੀਤੀ ਏ। ਉਂਜ ਕੀਰਤਨ ਹੁੰਦਾ ਰਿਹਾ ਹੈ, ਕਥਾ ਦੀ ਮਰਯਾਦਾ ਭਾਈ ਗੁਰਦਾਸ ਜੀ ਤੋਂ ਬਾਅਦ ਚਲੀ, ਜੋ ਗੁਰਦੁਆਰਾ ਮੰਜੀ ਸਾਹਿਬ ਕਹਿਲਾਉਂਦਾ ਹੈ। ਦਰਬਾਰ ਸਾਹਿਬ ਤੋਂ ਬਾਹਰ, ਪਰਕਰਮਾਂ ਤੋਂ ਬਾਹਰ। ਦਰਬਾਰ ਸਾਹਿਬ ਵਿਚ ਜੋ ਥੋੜੀ ਜਿਹੀ ਵਿਆਖਿਆ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ ਕੀਤੀ, ਉਹ ਇਸ ਤਰ੍ਹਾਂ ਹੈ।

*ਸਤਿਗੁਰ ਕੇ ਸਰੀਰ ਹੈਂ ਜੋ ਸਭ ਥਾਨ ਸਮੈਂ ਸਭ ਨਾ ਦਰਸੈਂ।*

ਸਤਿਗੁਰ ਦਾ ਇਹ ਜੋ ਸਰੀਰ ਹੈ, ਇਸ ਦੇ ਦਰਸ਼ਨ ਸਾਰੀਆਂ ਜਗ੍ਹਾਂ ਤੇ ਨਹੀਂ ਹੋ ਸਕਦੇ, ਇਹ ਸਰੀਰ ਸਰਬ ਸਮੇਂ ਵੀ ਨਹੀਂ ਹੈ, ਸਰਬ ਕਾਲ ਵੀ ਨਹੀਂ ਹੈ, ਹਰ ਵਕਤ ਵੀ ਨਹੀਂ, ਹਰ ਜਗ੍ਹਾ ਵੀ ਨਹੀਂ ਹੈ। ਇਸ ਵਾਸਤੇ ਸਰੀਰ ਗੁਰੂ ਨਹੀਂ ਹੈ। ਕਾਇਆ ਗੁਰੂ ਨਹੀਂ ਹੈ, ਜੋ ਵਿਆਪਕ ਨਹੀਂ ਹੈ, ਉਹ ਪ੍ਰਭੂ ਨਹੀਂ ਹੈ। ਜੋ ਵਿਆਪਕ ਨਹੀਂ ਹੈ ਉਹ ਗੁਰੂ ਵੀ ਨਹੀਂ ਹੈ। ਜੋ ਪ੍ਰਕਾਸ਼ ਦੇ ਰੂਪ ਵਿਚ ਪਰਮਾਤਮਾ ਹੈ, ਓਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ ਔਰ ਜੋ ਸ਼ਬਦ ਦੇ ਰੂਪ ਵਿਚ ਗੁਰੂ ਹੈ ਓਹੀ ਪ੍ਰਕਾਸ਼ ਦੇ ਰੂਪ ਵਿਚ ਪਰਮਾਤਮਾ ਹੈ। ਵਿਆਪਕ ਹੈ ਪ੍ਰਕਾਸ਼ ਔਰ ਵਿਆਪਕ ਹੈ ਸ਼ਬਦ।

*ਤਿਹੁ ਲੋਕਾ ਮਹਿ ਸਬਦੁ ਰਵਿਆ ਹੈ*
*ਆਪੁ ਗਇਆ ਮਨੁ ਮਾਨਿਆ॥੨॥* (ਅੰਗ ੩੫੧)

ਸ਼ਬਦ ਦੁਆਰਾ ਕਿਸੇ ਥਾਂ ਤੇ ਵੀ ਪ੍ਰਭੂ ਨਾਲ ਸੰਬੰਧ ਜੋੜ ਸਕਦੇ ਹਾਂ ਕਿਉਂਕਿ ਸਰਬ ਵਿਆਪਕ ਹੈ। ਕਿਸੇ ਜਗ੍ਹਾ ਵੀ ਈਸ਼ਵਰ ਨਾਲ ਸੰਬੰਧ ਜੋੜ ਸਕਦੇ ਹਾਂ ਕਿਉਂਕਿ ਵਿਆਪਕ ਹੈ। ਸਾਰਾ ਬ੍ਰਹਿਮੰਡ ਉਸੇ ਦਾ ਹੀ ਮੰਦਰ ਹੈ।

*ਸਗਲ ਭਵਣ ਕੀ ਮੂਰਤਿ ਏਕਾ*
*ਮੁਖਿ ਤੇਰੈ ਟਕਸਾਲਾ॥ ੧॥* (ਅੰਗ ੫੯੬)

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਸਾਰਾ ਬ੍ਰਹਿਮੰਡ ਤੇਰਾ ਮੰਦਰ ਹੈ, ਤੇਰੀ ਮੂਰਤੀ ਹੈ, ਕਿਧਰੇ ਵੀ ਫ਼ਰਿਆਦ ਕਰ ਸਕਦੇ ਹਾਂ, ਕਿਧਰੇ ਵੀ ਤੈਨੂੰ ਯਾਦ ਕਰ ਸਕਦੇ ਹਾਂ। ਸ਼ਬਦ ਦੁਆਰਾ ਤੇਰੇ ਨਾਲ ਕਿਧਰੇ ਵੀ ਸਾਂਝ ਪਾ ਸਕਦੇ ਹਾਂ। ਗੁਰੂ ਅਰਜਨ ਦੇਵ ਜੀ ਮਹਾਰਾਜ ਖ਼ੁਲਾਸਾ ਪੂਰਵਕ, ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਕਹਿ ਰਹੇ ਹਨ :-

*ਸਤਿਗੁਰ ਕੇ ਸਰੀਰ ਹੈਂ ਜੋ ਸਭ ਥਾਨ ਸਮੈਂ ਸਭ ਨਾ ਦਰਸੈ ਹੈਂ।*
*ਗ੍ਰੰਥ ਰਿਦਾ ਗੁਰ ਕੋ ਇਹੁ ਜਾਨੋ ਉਤਮ ਹੈਂ ਸਭ ਕਾਲ ਰਹੈ ਹੈਂ।*

ਗੁਰੂ ਦੀ ਆਤਮਾ, ਗੁਰੂ ਗ੍ਰੰਥ ਨੂੰ ਜਾਨਣਾ। ਇਹ ਉੱਤਮ ਨੇ, ਹਰ ਵਕਤ ਨੇ, ਹਰ ਜਗ੍ਹਾ ਨੇ। ਉਜਾੜ ਵਿਚ ਮਨੁੱਖ ਬੈਠਾ ਹੈ, ਵਾਹਿਗੁਰੂ, ਵਾਹਿਗੁਰੂ ਜਪ ਰਿਹਾ ਹੈ, ਗੁਰੂ ਮੌਜੂਦ ਹੈ, ਪ੍ਰਭੂ ਮੌਜੂਦ ਹੈ, ਸੰਬੰਧ ਜੁੜ ਜਾਏਗਾ। ਸਫ਼ਰ ਵਿਚ ਹੈ ਔਰ ਸ਼ਬਦ ਦੁਆਰਾ ਪ੍ਰਭੂ ਦਾ ਨਾਮ ਜਪ ਰਿਹਾ ਹੈ, ਵਾਹਿਗੁਰੂ, ਵਾਹਿਗੁਰੂ ਕਰ ਰਿਹਾ ਹੈ ਤੋ :-

*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥* (ਅੰਗ ੩੯੪)

ਜੋ ਸਦਾ ਸੰਗ ਨਹੀਂ, ਉਹ ਗੁਰੂ ਵੀ ਨਹੀਂ ਹੈ।



*ਸਦਾ ਅੰਗ ਸੰਗੇ ਅਭੰਗੰ ਬਿਭੂਤੇ॥* (ਪਾ:੧੦ ਜਾਪ ਸਾਹਿਬ)

ਜੋ ਸਦਾ ਸੰਗ ਨਹੀਂ ਹੈ, ਉਹ ਪ੍ਰਭੂ ਵੀ ਨਹੀਂ ਹੈ। ਜੋ ਵਿਆਪਕ ਹੈ, ਓਹੀ ਪ੍ਰਭੂ ਹੈ, ਜੋ ਵਿਆਪਕ ਹੈ, ਓਹੀ ਗੁਰੂ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ਰਮਾਨ ਕਰਦੇ ਨੇ :-

*ਮੇਰੇ ਸਰੂਪ ਤੇ ਯਾਂ ਤੇ ਹੈਂ ਦੀਰਘ,*
*ਸਾਹਿਬ ਜਾਨ ਅਦਾਇਬ ਕਹਿ ਹੋਂ।*

ਮੇਰੇ ਸਰੂਪ ਤੋਂ ਵੱਡਾ ਕਰਕੇ ਜਾਨਣਾ, ਮਹਾਨ ਕਰਕੇ ਜਾਨਣਾ। ਕਿਉਂਕਿ ਮੇਰਾ ਸਰੀਰ ਅੱਜ ਹੈ ਤੇ ਕਲ੍ਹ ਨਹੀਂ। ਇਹ ਵਿਆਪਕ ਵੀ ਨਹੀਂ, ਹਰ ਜਗ੍ਹਾ ਵੀ ਨਹੀਂ। ਇਹ ਸਿਧਾਂਤਿਕ ਨੁਕਤਾ ਸਿੱਖ ਦੀ ਝੋਲੀ ਵਿਚ ਪਾਇਆ ਔਰ ਸਿੱਖੀ ਵਿਚ ਵਾਧਾ ਕੀਤਾ ਸ਼ਿਸ਼ ਤਤਵ ਵਧਾਇਆ।

ਆਦਿ ਕਾਲ ਤੋਂ ਸਤ ਤੇ ਸੱਤਾ ਦੀ ਕਦੇ ਬਣੀ ਨਹੀਂ ਹੈ। ਸੱਤਾਧਾਰੀਆਂ ਕੋਲ ਸਤ ਨਹੀਂ ਹੁੰਦਾ ਔਰ ਸਤਵਾਦੀਆਂ ਕੋਲ ਬੈਰੂਨੀ ਸੱਤਾ ਨਹੀਂ ਹੁੰਦੀ। ਤੋ ਆਦਿ ਕਾਲ ਤੋਂ ਇਹ ਘੋਲ ਚਲਦਾ ਰਿਹਾ। ਵਕਤ ਦੇ ਸੱਤਾਧਾਰੀ, ਗੁਰੂ ਅਰਜਨ ਦੇਵ ਜੀ ਨਾਲ ਸਹਿਮਤ ਨਾ ਹੋਏ ਕਿਉਂਕਿ ਬਹੁਤ ਸਾਰੇ ਮੁਸਲਿਮ ਫ਼ਕੀਰ ਵੀ ਗੁਰੂ ਅਰਜਨ ਦੇਵ ਜੀ ਦੇ ਸ਼ਰਧਾਲੂ ਹੋ ਗਏ। ਮੀਆਂ ਮੀਰ ਨੇ ਹਰਿਮੰਦਰ ਸਾਹਿਬ ਦੀ ਬੁਨਿਆਦ ਰੱਖੀ ਔਰ ਇਸ

ਤਰ੍ਹਾਂ ਸਿੱਖੀ ਦਾ ਪ੍ਰਤਾਪ ਵੱਧ ਰਿਹਾ ਸੀ। ਸ਼ਿਸ਼ ਤੱਤਵ ਵਧ ਰਿਹਾ ਸੀ ਅਤੇ ਸਿਧਾਂਤਿਕ ਨੁਕਤਿਆਂ ਨੂੰ ਲੋਕੀਂ ਸਮਝਣ ਲਗ ਪਏ ਸੀ। ਸੱਤਾ ਸਾਹਮਣੇ ਆ ਗਈ। ਸੱਤਾ ਬਰਦਾਸ਼ਤ ਨਹੀਂ ਕਰ ਸਕਦੀ ਕਿ ਸਤਵਾਦੀ ਮੇਰੇ ਤੋਂ ਅੱਗੇ ਲੰਘ ਜਾਵੇ। ਉਸ ਦੀ ਪੂਜਾ ਪ੍ਰਤਿਸ਼ਟਾ, ਉਸ ਦੀ ਮਹਾਨਤਾ ਮੇਰੇ ਤੋਂ ਅੱਗੇ ਚਲੀ ਜਾਵੇ। ਸੱਤਾ ਹੰਕਾਰ ਤੇ ਖੜੀ ਹੈ, ਸਤ ਵਿਨਿਮਰਤਾ ਤੇ ਖੜਾ ਹੈ। ਸੱਤਾ ਅਕਸਰ ਅਗਿਆਨ ਤੇ ਖੜੀ ਹੁੰਦੀ ਹੈ, ਸਤ ਤੇ ਮਹਾਨ ਗਿਆਨ ਤੇ ਖੜਾ ਹੁੰਦਾ ਹੈ। ਸੰਘਰਸ਼ ਹੋਇਆ, ਹੁਕਮ ਜਾਰੀ ਹੋਇਆ। ਭੁੱਖਾ ਪਿਆਸਾ ਰੱਖ ਕੇ ਸ਼ਹੀਦ ਕਰ ਦਿੱਤਾ ਜਾਏ। ਗੁਰੂ ਅਰਜਨ ਦੇਵ ਜੀ ਮਹਾਰਾਜ ਲਾਹੌਰ ਦੀ ਹਵੇਲੀ ਵਿਚ ਬੰਦ ਨੇ। ਚਾਰ ਦਿਨ ਤਕ ਭੁੱਖਾ ਰਖਿਆ ਗਿਆ ਹੈ, ਪਿਆਸਾ ਰਖਿਆ ਗਿਆ ਹੈ। ਜੇਠ ਦੀ ਗਰਮੀ, ਜੂਨ ਦੇ ਮਹੀਨੇ ਦੀ ਗਰਮੀ। ਭਿਅੰਕਰ ਗਰਮੀ ਵਿਚ ਪਾਣੀ ਨਹੀਂ ਦਿੱਤਾ ਗਿਆ। ਭਿਅੰਕਰ ਗਰਮੀ ਵਿਚ, ਭੋਜਨ ਨਹੀਂ ਦਿੱਤਾ ਗਿਆ ਔਰ ਗਰਮ ਕਮਰੇ ਵਿਚ ਬੰਦ ਰਖਿਆ ਗਿਆ ਹੈ। ਆਪ ਸ਼ੁਕਰਾਨੇ ਵਿਚ ਰਹੇ ਨੇ, ਮਸਤੀ ਵਿਚ ਰਹੇ ਨੇ। ਹੁਕਮ ਹੋਇਆ, ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਜਾਏ। ਪਹਿਲੇ ਦਿਨ ਤੱਤੀ ਤਵੀ ਤੇ ਬੈਠਾਇਆ ਹੈ। ਦੂਸਰੇ ਦਿਨ ਗਰਮ-ਗਰਮ ਰੇਤਾ ਸੀਸ ਵਿਚ ਪਾਇਆ ਹੈ। ਤੀਸਰੇ ਦਿਨ ਉਬਲਦੀ ਦੇਗ ਵਿਚ ਉਬਾਲਿਆ ਹੈ। ਐਸੀ ਕਰੜੀ ਸਜ਼ਾ, ਐਸੇ ਕਰੜੇ ਤਸੀਹੇ। ਕਹਿੰਦੇ ਨੇ ਪਹਿਲੇ ਦਿਨ ਸਾਂਈ ਮੀਆਂ ਮੀਰ ਇਸ ਤੰਗ ਤਾਰੀਕ ਕੋਠੜੀ ਜੇਲ੍ਹਖਾਨੇ ਵਿਚ ਪਹੁੰਚ ਗਿਆ ਸੀ, ਕਿਉਂਕਿ ਸਾਂਈ ਮੀਆਂ ਮੀਰ ਦਾ ਪ੍ਰਤਾਪ ਸੀ, ਲਿਹਾਜ਼ ਸੀ। ਜੈਸੇ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ ਤੇ ਬੈਠਿਆਂ ਵੇਖਿਆ ਹੈ, ਜ਼ਾਰੋ-ਜ਼ਾਰ ਰੋ ਪਏ ਨੇ ਸਾਂਈ ਮੀਆਂ ਮੀਰ। ਪ੍ਰਿੰਸੀਪਲ ਗੰਗਾ ਸਿੰਘ ਜੀ, ਹੋ ਗੁਜ਼ਰੇ ਇਕ ਮਹਾਨ ਦਾਰਸ਼ਨਿਕ ਔਰ ਗੁਰਬਾਣੀ ਵਿਆਖਿਆਕਾਰ, ਇਸ ਬਾਰੇ ਸੰਵਾਦ ਇਕ ਸ਼ਾਇਰੀ ਦੇ ਰੂਪ ਵਿਚ ਲਿਖਦੇ ਨੇ। ਜ਼ਾਰੋ-ਜ਼ਾਰ ਜਦ ਰੋ ਰਹੇ ਨੇ ਸਾਂਈ ਮੀਆਂ ਮੀਰ ਤੋ ਗੁਰੂ ਅਰਜਨ ਦੇਵ ਜੀ ਮਹਾਰਾਜ ਮੁਖ਼ਾਤਿਬ ਹੋ ਕੇ ਸਮਝਾਉਂਦੇ ਨੇ :-

*ਸੁਣ ਕਿਹਾ ਸਤਿਗੁਰ ਨੇ ਮੀਆਂ, ਛੋਡੋ ਪ੍ਰੀਤੀ ਚਾਮ ਸੇ।*
*ਕਿਆ ਹੂਆ ਤਨ ਤਪ ਗਿਆ, ਮਨ ਸ਼ਾਂਤ ਹੈ ਹਰੀ ਨਾਮ ਸੇ।*

ਛੋੜ ਇਸ ਚਮੜੇ ਨੂੰ, ਛੋੜ ਇਸ ਤਨ ਦੀ ਗੱਲ, ਮਨ ਸੀਤਲ ਹੈ।

*ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ॥*
*ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ॥* (ਅੰਗ ੧੩੫੭)

ਚੌਥੇ ਦਿਨ ਰਾਵੀ ਵਿਚ ਆਪ ਨੂੰ ਠੰਢੇ ਪਾਣੀ ਵਿਚ ਖੜਾ ਕੀਤਾ ਗਿਆ। ਛਾਲੇ ਸਨ, ਜ਼ਖ਼ਮ ਸਨ। ਇਹਦੇ ਨਾਲ ਠੰਢੇ ਪਾਣੀ ਦਾ ਸਪਰਸ਼ ਇੰਜ ਹੁੰਦਾ ਹੈ, ਜਿਵੇਂ ਛੁਰੀਆਂ ਲਗਣ। ਉਥੇ ਮੇਰੇ ਪਾਤਸ਼ਾਹ ਦੇ ਮੁਖਾਰਬਿੰਦ ਤੋਂ ਜਿਹੜੇ ਬੋਲ ਨਿਕਲੇ ਨੇ :-

*ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥* (ਅੰਗ ੧੦੦੦)

ਹੇ ਪ੍ਰਭੂ ਆਖ਼ਰੀ ਦਮ ਤਕ ਤੇਰੇ ਸੇਵਕ ਦੀ ਪ੍ਰੀਤ ਨਿਭ ਗਈ, ਸ਼ੁਕਰਾਨਾ, ਤੇਰੀ ਰਜ਼ਾ।

*ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥*
*ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥ ੧॥ ਰਹਾਉ॥*

(ਅੰਗ ੧੦੦੦)

ਇਸ ਤਰ੍ਹਾਂ ਮੇਰੇ ਪਾਤਸ਼ਾਹ ਦਾ ਸਰੀਰ ਪਾਣੀ ਵਿਚ ਤੇ ਪਾਣੀ ਹੋ ਗਿਆ ਔਰ ਜੋਤ ਵਿਚ ਜੋਤ ਹੋ ਗਿਆ।

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥* (ਅੰਗ ੮੪੬)

ਇਤਨਾ ਮਹਾਨ ਗੁਣਵਾਨ ਹੋ ਕੇ ਮਨੁੱਖ ਕਿਤਨਾ ਸ਼ਾਂਤ ਹੋ ਸਕਦਾ ਹੈ, ਕਿਤਨਾ ਵਿਨਿਮਰ ਹੋ ਸਕਦਾ ਹੈ ਵਕਤ ਦਾ ਅਵਤਾਰੀ ਪੁਰਸ਼ ਹੋ ਕੇ। ਮਨੁੱਖ ਕਿਤਨਾ ਸਮਦਰਿਸ਼ਟ ਹੋ ਸਕਦਾ ਹੈ, ਇਤਨਾ ਮਹਾਨ ਕਲਾਕਾਰ ਹੋ ਕੇ, ਇਹ ਵੇਖਣਾ ਪਏਗਾ, ਝਾਤ ਮਾਰਨੀ ਪਵੇਗੀ ਧੰਨ ਗੁਰੂ ਅਰਜਨ ਦੇਵ ਮਹਾਰਾਜ ਜੀ ਦੀ ਜ਼ਿੰਦਗੀ ਤੇ। ਮਹਲਾ ੫, ਇਸ ਪੰਜਵੇਂ ਘਰ ਵਿਚ ਗੁਰ ਜੋਤੀ ਨੇ ਜੋ ਸਿੱਖੀ ਦੇ ਦਾਇਰੇ ਨੂੰ ਵਧਾਇਆ, **ਸਿੱਖ ਸ਼ਾਤ-ਮਈ ਚਾਹੀਦਾ ਹੈ, ਕਰੋਧੀ ਨਹੀਂ। ਸਿੱਖ ਸਮਦਰਿਸ਼ਟ ਚਾਹੀਦਾ ਹੈ, ਈਰਖਾਲੂ ਤੇ ਵਿਤਕਰਿਆਂ ਨਾਲ ਭਰਿਆ ਹੋਇਆ ਨਹੀਂ। ਸਿੱਖ ਗਹਿਰ ਗੰਭੀਰ ਚਾਹੀਦਾ ਹੈ, ਕਲਾਕਾਰ ਚਾਹੀਦਾ ਹੈ, ਵਿਦਵਾਨ ਚਾਹੀਦਾ ਹੈ, ਮੂੜ੍ਹ ਨਹੀਂ, ਅਨਪੜ੍ਹ ਨਹੀਂ।** ਇਸ ਤਰ੍ਹਾਂ ਸਿੱਖੀ ਵਿਚ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ, ਵਾਧਾ ਕੀਤਾ। ਸਿੱਖੀ ਦੇ ਅਹਿਸਾਸ ਨੂੰ ਵਧਾਇਆ, ਸਿੱਖੀ ਸਰੂਪ ਨੂੰ ਚਮਕਾਇਆ।

ਇਹ ਦੌਲਤ ਵੰਡਦਿਆਂ ਹੋਇਆਂ ਆਪ ਜੋਤ ਵਿਚ ਜੋਤ ਹੋ ਗਏ ਔਰ ਇਸ ਤਰ੍ਹਾਂ ਉਹ ਰੱਬੀ ਨੂਰ ਛੇਵੇਂ ਘਰ ਵਿਚ ਆ ਕੇ ਬਿਰਾਜਮਾਨ ਹੋਇਆ। ਇਸ ਛੇਵੇਂ ਘਰ ਦਾ ਨਾਮ ਸੀ ਧੰਨ ਗੁਰੂ ਹਰਿਗੋਬਿੰਦ ਜੀ ਮਹਾਰਾਜ ਮੀਰੀ ਪੀਰੀ ਦੇ ਮਾਲਿਕ। ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦੀ ਸ਼ਾਂਤੀ ਤੋਂ ਬਾਅਦ ਧੰਨ ਗੁਰੂ ਹਰਿਗੋਬਿੰਦ ਜੀ ਮਹਾਰਾਜ ਜੀ ਨੇ ਕਰਾਂਤੀ ਦਾ ਰੂਪ ਧਾਰਨ ਕੀਤਾ। ਕਿਧਰੇ ਗੁਰੂ ਘਰ ਦੀ ਸ਼ਾਂਤੀ ਨੂੰ ਬੁਜ਼ਦਿਲੀ ਨਾ ਸਮਝਿਆ ਜਾਏ, ਕਮਜ਼ੋਰੀ ਨਾ ਸਮਝਿਆ ਜਾਏ। ਸ਼ਾਂਤੀ ਦੀ ਇੰਤਹਾ ਕਰ ਦਿੱਤੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ। ਕਰਾਂਤੀ ਦਾ ਰੂਪ ਧਾਰਨ ਕਰਕੇ ਗੁਰੂ ਹਰਿਗੋਬਿੰਦ ਜੀ ਮਹਾਰਾਜ ਜੀ ਨੇ ਆਖਿਆ ਉਹ ਕਮਜ਼ੋਰ ਦੀ ਸ਼ਾਂਤੀ ਨਹੀਂ ਸੀ ਉਹ ਸੂਰਬੀਰ ਦੀ ਸ਼ਾਂਤੀ ਸੀ। ਉਹ ਸਮਦਰਿਸ਼ਟੀ, ਉਹ ਬਰਦਾਸ਼ਤ ਦਾ ਮਾਦਾ ਕਮਜ਼ੋਰ ਦਾ ਨਹੀਂ ਸੀ। ਕਮਜ਼ੋਰ ਨੂੰ ਤੇ ਕਮਜ਼ੋਰੀ ਕਰਕੇ ਸਭ ਕੁਛ ਬਰਦਾਸ਼ਤ ਕਰਨਾ ਪੈਂਦਾ ਹੈ ਪਰ ਇਹ ਸੂਰਬੀਰ ਦਾ ਬਰਦਾਸ਼ਤ ਦਾ ਮਾਦਾ ਸੀ। ਉਸੇ ਹੀ ਜੋਤ ਨੇ ਸੂਰਬੀਰਤਾ ਨੂੰ ਜਨਮ ਦਿੱਤਾ।

ਪਰਿਪੂਰਨ ਪਰਮਾਤਮਾ ਨੇ ਸਾਡਾ ਸਰੀਰ ਪੰਜ ਤੱਤਾਂ ਦਾ ਬਣਾਇਆ ਹੈ।

**ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ॥** (ਅੰਗ ੩੨੭)

ਇਹਦੇ ਵਿਚ ਧਰਤੀ ਹੈ (ਮਿੱਟੀ ਹੈ), ਪਾਣੀ ਹੈ, ਪਵਣ ਹੈ, ਅਗਨੀ ਹੈ ਅਤੇ ਆਕਾਸ ਹੈ। ਆਕਾਸ ਸਪੇਸ (space) ਜਗ੍ਹਾ। ਜੇ ਜਗ੍ਹਾ ਹੀ ਨਹੀਂ ਤੇ ਫਿਰ ਸਰੀਰ ਕਿੱਥੇ ਹੋਵੇਗਾ। ਇਸ ਤਰ੍ਹਾਂ ਇਹ ਪੰਜ ਤੱਤ ਦਾ ਪੁਤਲਾ ਹੈ, ਸਾਡਾ ਸਰੀਰ। ਜਦ ਇਹ ਪੰਜ ਤੱਤ ਦਾ ਪੁਤਲਾ ਹੈ ਤੋ ਇਸ ਦੇ ਵਿਚ ਪੰਜ ਪ੍ਰਕਾਰ ਦਾ ਸੁਭਾਉ ਚਾਹੀਦਾ ਹੈ। ਧਰਤੀ ਦਾ ਬਰਦਾਸ਼ਤ ਦਾ ਮਾਦਾ, ਸਹਿਨ ਸ਼ਕਤੀ। ਧਰਤੀ ਸਭ ਕੁਛ ਬਰਦਾਸ਼ਤ ਕਰਦੀ ਹੈ। ਕੋਈ ਚੰਦਨ ਦਾ ਲੇਪ ਕਰੇ, ਚਾਹੇ ਕੋਈ ਗੰਦਗੀ ਸੁੱਟੇ। ਸਾਰਿਆਂ ਦਾ ਭਾਰ ਸਹਿਨ ਕਰਦੀ ਹੈ। ਇਤਨਾ ਬਰਦਾਸ਼ਤ ਦਾ ਮਾਦਾ ਚਾਹੀਦਾ ਹੈ ਮਨੁੱਖ ਨੂੰ ਜੈਸੇ ਕਿ ਧਰਣਿ ਹੈ, ਧਰਤੀ ਹੈ। ਇਸ ਬਰਦਾਸ਼ਤ ਦੇ ਮਾਦੇ ਨੂੰ ਕਿਧਰੇ ਕੋਈ ਕਮਜ਼ੋਰੀ ਨਾ ਸਮਝ ਲਵੇ, ਤਨ ਵਿਚ ਅਗਨੀ ਵੀ ਹੈ, ਅੱਗ ਵੀ ਹੈ। ਜੋਸ਼, ਜਜ਼ਬਾ, ਸੂਰਬੀਰਤਾ, ਬੀਰ ਰਸ ਪਰ ਇਹ ਬੀਰ ਰਸ ਕਿਧਰੇ ਕਰੋਧ ਨਾ ਬਣ ਜਾਏ, ਪਾਣੀ ਵੀ ਹੈ ਸਰੀਰ ਵਿਚ, ਠੰਢਕ। ਸੂਰਬੀਰਤਾ, ਕਰੋਧ ਨਹੀਂ। ਛੁਰਾ ਕਾਤਿਲ ਦੇ ਹੱਥ ਵਿਚ ਵੀ ਹੁੰਦਾ ਹੈ, ਛੁਰਾ ਡਾਕਟਰ ਦੇ ਹੱਥ ਵਿਚ ਵੀ ਹੁੰਦਾ ਹੈ। ਨੱਸ਼ਤਰ ਚਲਾ ਕੇ, ਛੁਰਾ ਚਲਾ ਕੇ ਡਾਕਟਰ, ਮਰੀਜ਼ ਦੀ ਜ਼ਿੰਦਗੀ ਲੱਭ ਰਿਹਾ ਹੈ ਛੁਰੇ ਵਿਚ, ਉਪਰੇਸ਼ਨ ਕਰਦਿਆਂ, ਕਾਤਿਲ ਉਸੇ ਹੀ ਛੁਰੇ ਵਿਚੋਂ ਕਿਸੇ ਦੀ ਮੌਤ ਲੱਭ ਰਿਹਾ ਹੈ। ਛੁਰਾ ਦੋਹਾਂ ਦੇ ਹੱਥ ਵਿਚ ਹੈ। ਕਾਤਿਲ ਨੇ ਛੁਰਾ ਮਾਰਿਆ ਹੈ, ਅਗਲਾ ਬਚ ਗਿਆ ਤਾਂ ਵੀ ਇਰਾਦਾ ਕਤਲ ਦਾ ਮੁਕੱਦਮਾ ਤੇ ਬਣਦਾ ਹੈ। ਡਾਕਟਰ ਨੇ ਛੁਰਾ ਚਲਾਇਆ ਹੈ, ਉਪਰੇਸ਼ਨ ਕੀਤਾ ਹੈ, ਮਰੀਜ਼ ਨਹੀਂ ਬਚਿਆ। ਤਾਂ ਵੀ ਕਤਲ ਦਾ ਮੁਕੱਦਮਾ 302 ਡਾਕਟਰ ਤੇ ਨਹੀਂ ਬਣਦਾ। ਉਸ ਦੀ ਨੀਅਤ ਮਾਰਨ ਦੀ ਨਹੀਂ ਸੀ। ਸੰਤ ਦੇ ਹੱਥ ਵਿਚ ਤਲਵਾਰ ਡਾਕਟਰ ਦੇ ਹੱਥ ਦਾ ਛੁਰਾ ਹੈ, ਨਾ ਕਿ ਕਾਤਿਲ ਦੇ ਹੱਥ ਦਾ ਛੁਰਾ ਹੈ। ਸੰਤ ਤਲਵਾਰ ਵਿਚੋਂ ਦੇਸ ਦੀ ਜ਼ਿੰਦਗੀ ਲੱਭਦਾ ਹੈ, ਮਜ਼ਲੂਮ ਦੀ ਜ਼ਿੰਦਗੀ ਲੱਭਦਾ ਹੈ, ਕਮਜ਼ੋਰ ਦੀ ਜ਼ਿੰਦਗੀ ਲੱਭਦਾ ਹੈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਤਲਵਾਰ ਚੁੱਕ ਲਈ, ਆਖਿਆ ਸਾਡੀ ਸ਼ਾਂਤੀ ਨੂੰ ਬੁਜ਼ਦਿਲੀ ਸਮਝਿਆ ਗਿਆ ਹੈ। ਸਾਡੀ ਵਿਨਿਮਰਤਾ ਨੂੰ ਕਮਜ਼ੋਰੀ ਸਮਝਿਆ ਗਿਆ ਹੈ। ਅਸੀਂ ਕਮਜ਼ੋਰ ਨਹੀਂ ਹਾਂ, ਬੁਜ਼ਦਿਲ ਨਹੀਂ ਹਾਂ। ਸੂਰਬੀਰਾਂ ਦੀ ਫੌਜ ਬਣਾਈ। ਦਰਬਾਰ ਸਾਹਿਬ ਦੇ ਸਾਹਮਣੇ ਅਕਾਲ ਤਖ਼ਤ ਦੀ ਰਚਨਾ ਕੀਤੀ। ਧਾਰਮਿਕ ਹੋਣਾ ਹੈ, ਧਰਮ ਦੀ ਹਿਫ਼ਾਜ਼ਤ ਵੀ ਕਰਨੀ ਹੈ। ਮਾਲਾ ਫੇਰਨੀ ਹੈ ਤੋ ਆਪਣੀ ਮਾਲਾ ਦੀ ਰਖਿਆ ਵੀ ਕਰਨੀ ਹੈ ਕਿ ਕੋਈ ਖੋਹ ਕੇ ਨਾ ਲੈ ਜਾਏ। ਇਸ ਤਰ੍ਹਾਂ ਅਕਾਲ ਤਖ਼ਤ ਨੂੰ ਦਰਬਾਰ ਸਾਹਿਬ ਜੀ ਦੇ ਸਾਹਮਣੇ ਬਣਾਇਆ ਹੈ ਕਿ ਕੋਈ ਵੀ ਸਮਾਜਿਕ ਰਾਜਨੀਤਕ ਫ਼ੈਸਲਾ ਗੁਰੂ ਨੂੰ ਸਾਹਮਣੇ ਰੱਖ ਕੇ ਹੋਵੇ। ਸੱਚਾਈ ਨੂੰ ਸਾਹਮਣੇ ਰੱਖ ਕੇ ਹੋਵੇ। ਪਰਮਾਤਮਾ ਨੂੰ ਸਾਹਮਣੇ ਰੱਖ ਕੇ ਹੋਵੇ। ਨਿਰਵੈਰ ਆਪ ਇਤਨੇ ਨੇ ਕਿ ਪਾਲਿਆ ਸੀ, ਪੋਸਿਆ ਸੀ ਪੈਂਧੇ ਖਾਂ ਨੂੰ। ਵੱਡਾ ਹੋਇਆ ਓਹੀ ਫੌਜ ਚੜ੍ਹਾ ਕੇ ਲੈ ਆਇਆ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਤੇ। ਯਕੇ-ਬਾਦ-ਦੀਗਰੇ ਉਸ ਨੇ ਛੇ ਵਾਰ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਜੀ ਤੇ ਤਲਵਾਰ ਦੇ

ਕੀਤੇ। ਮਹਾਰਾਜ ਜੀ ਨੇ ਢਾਲ ਨਾਲ ਰੋਕੇ। ਮੁਖਾਰਬਿੰਦ ਤੇ ਜਿਹੜੇ ਬਚਨ ਬੋਲੇ ਨੇ, ਉਸ ਨੂੰ ਵਕਤ ਦੇ ਇਤਿਹਾਸਕਾਰ ਮੌਹਸਨ ਫ਼ਾਨੀ ਨੇ ਦਬਿਸਤਾਨੇ-ਮੁਜ਼ਾਹਿਬ ਵਿਚ ਇਸ ਤਰ੍ਹਾਂ ਕਲਮਬੰਦ ਕੀਤੇ ਨੇ। ਮੌਹਸਨ ਫ਼ਾਨੀ ਆਪਣੇ ਸਮੇਂ ਦਾ ਬਹੁਤ ਅੱਛਾ ਇਤਿਹਾਸਕਾਰ ਹੋਇਆ ਹੈ। ਉਸ ਨੇ ਲਿਖਿਆ ਹੈ ਦਬਿਸਤਾਨੇ-ਮੁਜ਼ਾਹਿਬ। ਜਦ ਯਕੇ-ਬਾਦ-ਦੀਗਰੇ ਛੇ ਵਾਰ ਤਲਵਾਰ ਦੇ ਪੈਂਧੇ ਖਾਂ ਕਰ ਚੁੱਕਿਆ। ਨਾਲ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਿੱਖ ਦੇਖਦੇ ਪਏ ਨੇ, ਬਈ ਮਹਾਰਾਜ ਤੇ ਰੋਕਦੇ ਪਏ ਨੇ, ਵਾਰ ਨਹੀਂ ਕਰ ਰਹੇ ਔਰ ਕਈ ਸਿੱਖ ਕਹਿੰਦੇ ਨੇ ਮਹਾਰਾਜ ਸਾਨੂੰ ਆਗਿਆ ਦਿਉ ਤਾਂਕਿ ਅਸੀਂ ਇਸ ਨੂੰ ਟਿਕਾਣੇ ਲਾਈਏ। ਮਹਾਰਾਜ ਕਹਿੰਦੇ ਨੇ, ਨਹੀਂ। ਛੇ ਵਾਰ ਕਰਨ ਤੋਂ ਬਾਅਦ ਮਿਆਨ ਚੋਂ ਮਹਾਰਾਜ ਜੀ ਨੇ ਤਲਵ੍ਹਾਰ ਕੱਢੀ ਅਰ ਮੁਖਾਰਬਿੰਦ ਤੋਂ ਬੋਲ ਬੋਲੇ :-

*ਚੁਨਾਂ ਨਹੀ ਤੇਗ-ਜ਼ਦਨ ਈਂ ਅਸਤ।*

ਪੈਂਧੇ ਖਾਂ ਤਲਵਾਰ ਇੰਜ ਨਹੀਂ ਚਲਾਈਦੀ, ਇੰਜ ਚਲਾਈਦੀ ਹੈ। ਮੌਹਸਨ ਫਾਨੀ ਕਹਿੰਦਾ ਹੈ, ਰੂਏ ਜ਼ਮੀਨ ਤੇ ਮੈਂ ਇਹ ਪਹਿਲਾ ਮਨੁੱਖ ਦੇਖ ਰਿਹਾ ਹਾਂ, ਜੋ ਮੈਦਾਨੇ-ਜੰਗ ਵਿਚ ਦੁਸ਼ਮਨ ਨੂੰ ਤਲਵਾਰ ਚਲਾਉਣ ਦੀ ਜਾਚ ਸਿਖਾਉਂਦਾ ਹੈ। ਇੰਜ ਤਲਵਾਰ ਚਲਾਉਣੀ ਚਾਹੀਦੀ ਹੈ। ਹਿਰਦਾ ਕਿਤਨਾ ਕੋਮਲ ਹੈ, ਨਰਮ ਹੈ ਔਰ ਪਾਵਨ ਹੈ। ਸੰਸਾਰ ਨੂੰ ਸਿੱਖਿਆ ਦਿੱਤੀ ਹੈ, **ਪਵਿੱਤਰ ਹਿਰਦੇ ਨਾਲ ਲੜਾਈ ਕਰੋ, ਅਪਵਿੱਤਰ ਹਿਰਦੇ ਨਾਲ ਨਹੀਂ। ਪਵਿੱਤਰ ਹਿਰਦੇ ਨਾਲ ਸੰਤ ਲੜਦਾ ਹੈ, ਅਪਵਿੱਤਰ ਹਿਰਦੇ ਨਾਲ ਦੁਸ਼ਟ ਲੜਦੇ ਨੇ।** ਦੁਸ਼ਟ ਦੂਜੇ ਨੂੰ ਮਾਰਨਾ ਚਾਹੁੰਦਾ ਹੈ, ਦਬਾਉਣਾ ਚਾਹੁੰਦਾ ਹੈ, ਸੰਤ ਮਜ਼ਲੂਮ ਨੂੰ ਬਚਾਉਣਾ ਚਾਹੁੰਦਾ ਹੈ, ਦੇਸ ਨੂੰ ਬਚਾਉਣਾ ਚਾਹੁੰਦਾ ਹੈ। ਬਹੁਤ ਫ਼ਰਕ ਹੈ। ਦੁਸ਼ਟ ਦੂਸਰੇ ਨੂੰ ਦਬਾਉਂਦਾ ਹੈ ਔਰ ਮਾਰਦਾ ਹੈ। ਤੋ ਦੁਸ਼ਟਾਂ ਦਾ ਸੰਘਾਰ ਕਰਨਾ ਪੈਂਦਾ ਹੈ। ਨਹੀਂ ਤੇ ਮਜ਼ਲੂਮ ਦਾ ਜਿਊਣਾ ਔਖਾ ਹੋ ਜਾਏ। ਕਮਜ਼ੋਰ ਦਾ ਜਿਊਣਾ ਔਖਾ ਹੋ ਜਾਏ। ਧੰਨ ਗੁਰੂ ਨਾਨਕ ਦੇਵ ਜੀ ਨੇ ਛੇਵੇਂ ਘਰ ਵਿਚ ਆ ਕੇ, **ਛੇਵੇਂ ਸਰੂਪ ਵਿਚ ਸਾਫ਼ ਕਹਿ ਦਿੱਤਾ ਐ ਬੰਦੇ! ਸਰੀਰ ਵਿਚ ਅੱਗ ਵੀ ਹੈ, ਜੋਸ਼ ਵੀ ਚਾਹੀਦਾ ਹੈ। ਧਰਤੀ ਤੋਂ ਵਿਨਿਮਰਤਾ ਲੈਣੀ ਹੈ, ਪਾਣੀ ਤੋਂ ਪਵਿੱਤਰਤਾ ਲੈਣੀ ਹੈ, ਅਗਨੀ ਤੋਂ ਜੋਸ਼ ਤੇ ਜਜ਼ਬਾ ਲੈਣਾ ਹੈ। ਪਵਨ ਤੋਂ ਫ਼ੁਰਤੀਲਾ-ਪਨ ਲੈਣਾ ਹੈ। ਹੱਥ ਉੱਤੇ ਹੱਥ ਧਰ ਕੇ ਨਹੀਂ ਬੈਠਣਾ। ਕਿਰਤ ਕਰਕੇ ਖਾਣਾ ਹੈ, ਮਿਹਨਤ ਕਰ ਕੇ ਖਾਣਾ ਹੈ।** ਇਕ ਸੂਫ਼ੀ ਸੰਤ ਕਹਿੰਦਾ ਹੈ :-

*ਅਬਰੋ ਬਾਦ ਮਾ ਵਾ ਫ਼ਲਕ ਖ਼ੁਰਸ਼ੀਦ ਦਰਕਾਰਨ।*

ਕਹਿੰਦਾ ਹੈ, ਮੈਂ ਦੇਖਦਾ ਹਾਂ ਦਰਿਆਵਾਂ ਦੇ ਪਾਣੀ ਚਲ ਰਹੇ ਨੇ, ਪਵਨ ਚਲ ਰਹੀ ਹੈ, ਅਸਮਾਨ ਚਲ ਰਿਹਾ ਹੈ, ਸੂਰਜ, ਚੰਦ, ਤਾਰੇ ਚਲ ਰਹੇ ਨੇ। ਧਰਤੀ ਗਰਦਸ਼ ਕਰ ਰਹੀ ਹੈ। ਸਭ ਕੁਛ ਤੇ ਚਲ ਰਿਹਾ ਹੈ।

*ਅਬਰੋ ਬਾਦ ਮਾ ਵਾ ਫ਼ਲਕ ਖ਼ੁਰਸ਼ੀਦ ਦਰਕਾਰਨ।*
*ਤਾਅ ਤ ਨਾ ਨੋ ਬਕਫ਼ ਆਈ ਬਾ ਗ਼ਫ਼ਲਤ ਨਾ ਖ਼ੁਰੀ।*

ਸਰੀਰ ਵਿਚ ਸੁਆਸ ਪਏ ਚਲ ਰਹੇ ਨੇ, ਖ਼ੂਨ ਚਲ ਰਿਹਾ ਹੈ। ਬਾਹਰ ਬੱਦਲ ਚਲ ਰਹੇ ਨੇ, ਹਵਾ ਚਲ ਰਹੀ ਹੈ, ਸੂਰਜ, ਚੰਦ, ਤਾਰੇ ਚਲ ਰਹੇ ਨੇ। ਜ਼ਮੀਨ ਆਸਮਾਨ ਚਲ ਰਿਹਾ ਹੈ। ਐ ਬੰਦੇ! ਤੇਰੇ ਹੱਥ ਪੈਰ ਚਲਣੇ ਚਾਹੀਦੇ ਨੇ। ਕੰਮ ਕਰਕੇ ਰੋਟੀ ਖਾਹ। ਮਿਹਨਤ ਕਰ ਕੇ ਮੂੰਹ ਵਿਚ ਲੁਕਮਾ ਪਾ। ਹਰਾਮ ਦੀ ਰੋਟੀ ਨਹੀਂ, ਹਲਾਲ ਦੀ ਰੋਟੀ ਖਾਹ। ਹੱਕ ਹਲਾਲ ਦੀ। **ਪਵਨ ਤੋਂ ਫ਼ੁਰਤੀਲਾ-ਪਨ ਲੈਣਾ ਹੈ, ਰਿਜ਼ਕ ਕਮਾਉਣਾ ਹੈ। ਪਾਣੀ ਤੋਂ ਪਵਿੱਤਰਤਾ ਲੈਣੀ ਹੈ, ਮਨ ਦੀ। ਧਰਤੀ ਤੋਂ ਬਰਦਾਸ਼ਤ ਦਾ ਮਾਦਾ ਲੈਣਾ ਹੈ, ਅਗਨੀ ਤੋਂ ਜੋਸ਼ ਲੈਣਾ ਹੈ ਔਰ ਆਕਾਸ਼ ਤੋਂ ਸਮਦਰਿਸ਼ਟੀ ਲੈਣੀ ਹੈ।** ਸਾਰੇ ਇੱਕ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਹ ਛਾਪ ਜਗਤ ਨੂੰ ਦਿੱਤੀ ਔਰ ਇਸ ਤਰ੍ਹਾਂ ਸਿੱਖੀ ਵਿਚ ਵਾਧਾ ਕੀਤਾ।

ਸ਼ਿਕਾਰ ਖੇਡ ਕੇ ਆ ਰਹੇ ਨੇ, ਘੋੜੇ ਤੇ ਅਸਵਾਰ ਬਾਰਾਮੂਲਾ (ਜੰਮੂ ਕਸ਼ਮੀਰ) ਦੀ ਗੱਲ। ਗੰਦਗੀ ਦੇ ਢੇਰ ਤੇ ਇਕ ਮਨੁੱਖੀ ਬੱਚਾ ਪਿਆ ਸੀ। ਮਾਂ ਬਾਪ ਨੇ ਬਾਹਰ ਸੁੱਟ ਦਿੱਤਾ ਸੀ। ਜੰਮਦਿਆਂ ਹੀ ਮੂੰਹ ਵਿਚ ਦੋ ਦੰਦ ਨਿਕਲੇ ਹੋਏ ਸਨ ਅਤੇ ਕਰੂਪ ਬੜਾ ਸੀ। ਇਤਨਾ ਕਰੂਪ ਕਿ ਦੇਖਿਆ ਨਹੀਂ ਜਾ ਸਕਦਾ ਸੀ। ਭਾਵੇਂ ਮਾਂ ਤੇ ਕੁਰਲਾਉਂਦੀ ਰਹੀ ਪਰ ਪਿਤਾ ਨੇ ਸੁੱਟ ਦਿੱਤਾ। ਪਰ ਕਰੂਪ ਸੀ, ਮਾਂ ਦਾ ਵੀ ਦੇਖਣ ਨੂੰ ਜੀ ਨਹੀਂ ਸੀ ਕਰਦਾ ਔਰ ਜੰਮਦਿਆਂ ਹੀ ਦੋ ਦੰਦ ਬਾਹਰ ਨਿਕਲੇ ਹੋਏ ਸਨ, ਉਹ ਰਾਖਸ਼ਸ਼ ਦੀ ਤਰ੍ਹਾਂ ਲੱਗਦਾ ਸੀ। ਉਹ ਜਦ ਉਸ ਗੰਦਗੀ ਦੇ ਢੇਰ ਦੇ ਕੋਲੋਂ ਲੰਘੇ, ਬੱਚੇ ਦੇ ਰੋਣ ਦੀ ਆਵਾਜ਼ ਕੰਨਾਂ ਵਿਚ ਪਈ। ਸਿੰਘਾਂ ਨੂੰ ਕਿਹਾ ਦੇਖੋ ਕੋਈ ਮਨੁੱਖੀ ਬੱਚਾ ਹੈ, ਦੇਖੋ। ਜੈਸੇ ਸਿੱਖ ਗਏ, ਦੇਖਦੇ ਨੇ। ਕਹਿੰਦੇ, ਮਹਾਰਾਜ! ਹੈ ਤੇ ਮਨੁੱਖੀ ਬੱਚਾ ਪਰ ਗੰਦਾ ਬੜਾ ਹੈ। ਮਹਾਰਾਜ ਕਹਿਣ ਲੱਗੇ ਕੋਈ ਨਹੀਂ, ਚੁੱਕ ਲਿਆਉ। ਸੁਥਰਾ ਹੋਵੇਗਾ। ਵੱਡਾ ਹੋ ਕੇ ਇਸ ਦਾ ਨਾਮ ਸੁਥਰਾ ਸ਼ਾਹ ਪਿਆ। ਫ਼ਕੀਰ ਬਣਿਆ। ਤੁਖ਼ਮੇ ਤਾਸੀਰ ਕਰ ਕੇ ਮਜ਼ਾਕੀਆ ਸੁਭਾਅ ਦਾ ਸੀ ਪਰ ਗੁਰੂ ਦੀ ਸੰਗਤ ਕਰ ਕੇ ਬ੍ਰਹਮ-ਗਿਆਨੀ ਸੀ। ਇਕ ਦਿਨ ਸੁਥਰਾ ਛੇਵੇਂ ਪਾਤਸ਼ਾਹ ਤੇ ਚੌਰ ਕਰ ਰਿਹਾ ਸੀ। ਸਾਹਮਣੇ ਇਕ ਜੋਗੀ ਬੈਠਾ ਤਨ ਦੇ ਉੱਤੇ ਬੜੀ ਰਾਖ਼ ਮਲੀ ਹੋਈ। ਦੰਦਾਂ ਦੇ ਨਾਲ ਜੋਗੀ ਨੂੰ ਬਾਰ-ਬਾਰ ਚਿੜਾਈ ਗਿਆ। ਕੁਛ ਦੇਰ ਤਕ ਤੇ ਜੋਗੀ ਨੇ ਬਰਦਾਸ਼ਤ ਕੀਤਾ, ਫਿਰ ਮਾਰਨ ਨੂੰ ਚਿਮਟਾ ਲੈ ਕੇ ਖੜਾ ਹੋ ਗਿਆ। ਸੁਥਰੇ ਨੇ ਮਹਾਰਾਜ ਦੇ ਚਰਨ ਪਕੜ ਲਏ। ਕਹਿਣ ਲੱਗਾ, ਮਹਾਰਾਜ! ਬਚਾਉ ਇਸ ਜੋਗੀ ਤੋਂ। ਸਤਿਗੁਰੂ ਕਹਿਣ ਲੱਗੇ ਸੁਥਰਿਆ ਤੂੰ ਕੁੱਝ ਕੀਤਾ ਹੋਣਾ। ਜ਼ਰੂਰ ਕੁਛ ਕੀਤਾ ਹੋਵੇਗਾ। ਸੁਥਰਾ ਕਹਿੰਦਾ ਮਹਾਰਾਜ, ਮੈਂ ਕੀਤਾ ਕੀ ਸੀ। ਇਹਨਾਂ ਨੇ ਰਾਖ਼ ਬੜੀ ਮਲੀ ਹੋਈ ਸੀ ਅਤੇ ਮੈਂ ਥੋੜੀ ਰਾਖ਼ ਹਟਾ ਰਿਹਾ ਸੀ ਕਿ ਅੱਗ ਹੈ ਵੀ ਸੀ ਕਿ ਨਹੀਂ। ਮਹਾਰਾਜ ਮੈਂ ਤੇ ਥੋੜੀ ਜਿਹੀ ਰਾਖ਼ ਹਟਾਈ, ਅੰਦਰ ਤੇ ਭਾਂਬੜ ਪਏ ਬਲਦੇ ਨੇ :-

***ਅੰਤਰਿ ਅਗਨਿ ਬਾਹਰਿ ਤਨੁ ਸੁਆਹ॥ ਗਲਿ ਪਾਥਰ ਕੈਸੇ ਤਰੈ ਅਥਾਹ॥***

(ਅੰਗ ੨੬੭)

ਸਿਖਿਆ ਦੇਣ ਦਾ ਸੁਥਰੇ ਦਾ ਇਹ ਢੰਗ ਸੀ। ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸੰਗਤ ਦਾ ਪਰਤਾਪ। ਇਕ ਦਿਨ ਸੰਗਤ ਵਿਚ ਪਿੱਛੇ-ਪਿੱਛੇ ਬੈਠਾ ਔਰ ਗਾਲ੍ਹਾਂ ਕੱਢ ਕੇ ਭੱਜ ਗਿਆ। ਕੁਛ ਦਿਨਾਂ ਬਾਅਦ ਜਦ ਸੰਗਤ ਵਿਚ ਆਇਆ ਤਾਂ ਸੰਗਤ ਨੇ ਪੇਸ਼ ਕਰਕੇ ਕਿਹਾ, ਮਹਾਰਾਜ! ਇਹ ਸਾਨੂੰ ਗਾਲ੍ਹਾਂ ਕੱਢ ਕੇ ਚਲਾ ਗਿਆ ਹੈ। ਮਹਾਰਾਜ ਕਹਿਣ ਲੱਗੇ ਕਿ ਸੁਥਰੇ ਤੈਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਸੀ। ਸੁਥਰਾ ਕਹਿਣ ਲੱਗਾ ਕਿ ਮੈਂ ਗਾਲ੍ਹ ਕੱਢੀ ਹੀ ਨਹੀਂ। ਇਹ ਸਾਰੇ ਝੂਠ ਬੋਲਦੇ ਨੇ? ਸੰਗਤ ਦੀ ਤਰਫ਼ ਮੁਖ਼ਾਤਿਬ ਹੋ ਕੇ ਸੁਥਰਾ ਕਹਿੰਦਾ ਹੈ, ਜੇ ਤੁਸੀਂ ਮੈਨੂੰ ਦੱਸ ਦਿਉ ਜਿਸ ਦਿਨ ਮੈਂ ਗਾਲ੍ਹ ਕੱਢੀ ਸੀ ਕਿ ਸਤਿਗੁਰ ਨੇ ਉਪਦੇਸ਼ ਕਿਹੜਾ ਦਿੱਤਾ ਸੀ? ਸ਼ਬਦ ਕਿਹੜਾ ਸੁਣਾਇਆ ਸੀ। ਜੇ ਤੁਹਾਨੂੰ ਸ਼ਬਦ ਯਾਦ ਆ ਗਿਆ ਤਾਂ ਹੋ ਸਕਦਾ ਹੈ ਕਿ ਸ਼ਾਇਦ ਮੈਨੂੰ ਕੱਢੀ ਹੋਈ ਗਾਲ੍ਹ ਯਾਦ ਆ ਜਾਏ, ਅਜੇ ਮੈਨੂੰ ਯਾਦ ਨਹੀਂ। ਜਦ ਸਤਿਗੁਰੂ ਪੁੱਛਣ ਲੱਗੇ ਕਿ ਮੈਂ ਕੀ ਉਪਦੇਸ਼ ਦਿੱਤਾ ਸੀ, ਸ਼ਬਦ ਕੀ ਸੁਣਾਇਆ ਸੀ। ਕਿਸੇ ਨੂੰ ਯਾਦ ਨਹੀਂ। ਸੁਥਰਾ ਕਹਿੰਦਾ, ਮਹਾਰਾਜ! ਇਹ ਮੇਰੀਆਂ ਗਾਲ੍ਹਾਂ ਯਾਦ ਰੱਖਦੇ ਨੇ, ਸ਼ਬਦ ਨਹੀਂ। ਤੋ ਜਿਹੜੀ ਚੀਜ਼ ਯਾਦ ਰੱਖ ਸਕਦੇ ਨੇ ਮੈਂ ਉਹ ਗਾਲ੍ਹ ਕੱਢੀ ਏ। ਇਸ ਤਰ੍ਹਾਂ ਮਜ਼ਾਕੀਆ ਸੁਭਾਅ ਦਾ ਸੀ। ਪਰ ਮਜ਼ਾਕ-ਮਜ਼ਾਕ ਵਿਚ ਸਿੱਖਿਆ ਦੇ ਦੇਣੀ, ਗਿਆਨ ਦੇ ਦਿੰਦਾ ਸੀ। **ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਜੀ ਨੇ ਸੂਰਬੀਰਾਂ ਦੀ ਫੌਜ ਬਣਾਈ, ਸੰਤ ਸਿਪਾਹੀਆਂ ਦੀ ਫੌਜ ਬਣਾਈ ਔਰ ਇਸ ਤਰ੍ਹਾਂ ਸੰਤ ਨੂੰ ਸਿਪਾਹੀ ਬਣਾ ਕੇ ਕਹਿ ਦਿੱਤਾ, ਠੀਕ ਹੈ ਅਸੀਂ ਮਿੱਟੀ ਹਾਂ, ਪਾਣੀ ਹਾਂ ਪਰ ਸਿਰਫ਼ ਪਾਣੀ ਨਹੀਂ ਹਾਂ, ਸਿਰਫ਼ ਮਿੱਟੀ ਨਹੀਂ ਹਾਂ, ਸਰੀਰ ਵਿਚ ਅਗਨੀ ਵੀ ਹੈ। ਅਗਨੀ ਦਾ ਤੱਤ ਵੀ ਹੈ, ਜੋਸ਼ ਵੀ ਹੈ, ਜਜ਼ਬਾ ਵੀ ਹੈ, ਸੂਰਬੀਰਤਾ ਵੀ ਹੈ। ਕਿਸੇ ਵੀ ਮਜਬੂਰੀ ਦਾ ਸਾਹਮਣਾ ਕਰਨ ਲਈ ਅਸੀਂ ਤਲਵਾਰ ਚੁੱਕ ਸਕਦੇ ਹਾਂ।** ਗੁਰੂਆਂ ਦੀ ਦੁਨੀਆਂ ਵਿਚ ਇਹ ਪਹਿਲਾ ਗੁਰੂ ਜਿਸ ਨੇ ਤਲਵਾਰ ਚੁੱਕ ਲਈ, ਸ਼ਸਤਰ ਚੁੱਕ ਲਿਆ, ਆਖਿਆ ਜਿੱਥੇ ਮੈਨੂੰ ਲੋੜ ਪਵੇਗੀ, ਮਜ਼ਲੂਮ ਦੀ ਰਖਿਆ ਤਲਵਾਰ ਨਾਲ ਕਰਾਂਗਾ। ਦੇਸ ਦੀ ਰਖਿਆ ਤਲਵਾਰ ਨਾਲ ਕਰਾਂਗਾ। ਕੌਮ ਦੀ ਰਖਿਆ ਤਲਵਾਰ ਨਾਲ ਕਰਾਂਗਾ। ਇਸ ਤਰ੍ਹਾਂ ਮੀਰੀ ਪੀਰੀ ਦੀ ਛਾਪ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਜੀ ਨੇ ਦਿੱਤੀ ਔਰ ਆਪ ਮੀਰੀ ਪੀਰੀ ਦੇ ਬਾਦਸ਼ਾਹ ਕਹਿਲਾਏ। ਆਪ ਮੀਰੀ ਪੀਰੀ ਦੇ ਸ਼ਹਿਨਸ਼ਾਹ ਕਹਿਲਾਏ। ਇਸ ਵਾਸਤੇ ਮੀਰੀ ਤੇ ਪੀਰੀ ਆਪ ਜੀ ਦੇ ਨਾਲ ਇਕ ਲਕਬ ਜੁੜ ਗਿਆ। ਮੀਰੀ ਪੀਰੀ ਦੇ ਮਾਲਿਕ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ। ਉਹ ਜੋਤ ਜੋ ਯਕੇ-ਬਾਦ-ਦੀਗਰੇ ਛੇ ਘਰਾਂ ਵਿਚ ਟਿਕ ਕੇ ਵੱਖ-ਵੱਖ ਕਾਰਨਾਮੇ ਕਰਾਉਂਦੀ ਰਹੀ। ਸਿੱਖੀ ਦਾ ਅਹਿਸਾਸ ਵਧਾਉਂਦੀ ਰਹੀ, ਆਖ਼ਿਰ ਉਸੇ ਨੇ ਹੀ ਸਤਵੇਂ ਜਾਮੇ ਵਿਚ, ਸਤਵੇਂ ਘਰ ਵਿਚ ਪਰਵੇਸ਼ ਕੀਤਾ ਔਰ ਉਸ ਸਤਵੇਂ ਘਰ ਦਾ ਨਾਮ ਸੀ ਧੰਨ ਗੁਰੂ ਹਰਿਰਾਏ ਸਾਹਿਬ ਜੀ ਮਹਾਰਾਜ।

***

# ਗੁਰੂ ਹਰਿਰਾਇ ਜੀ, ਗੁਰੂ ਹਰਿਕ੍ਰਿਸ਼ਨ ਜੀ ਗੁਰੂ ਤੇਗ ਬਹਾਦਰ ਜੀ

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਸਤਵਾਂ ਟਿਕਾਣਾ, ਸਤਵਾਂ ਮਹਲ, ਸਤਵਾਂ ਘਰ, ਜਿਸ ਮਹਲ ਦਾ ਨਾਮ, ਘਰ ਦਾ ਨਾਮ ਧੰਨ ਗੁਰੂ ਹਰਿਰਾਇ ਸਾਹਿਬ ਜੀ। ਗੁਰੂ ਹਰਿਰਾਇ ਸਾਹਿਬ ਜੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਜੀ ਦੇ ਪੋਤਰੇ ਸਨ। ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਜੀ ਦੇ ਪੰਜ ਸਾਹਿਬਜ਼ਾਦੇ ਔਰ ਇਕ ਸਪੁਤਰੀ ਸੀ। ਬਾਬਾ ਗੁਰਦਿੱਤਾ ਜੀ, ਬਾਬਾ ਅਣੀਰਾਇ, ਬਾਬਾ ਸੂਰਜ ਮਲ, ਬਾਬਾ ਅਟੱਲਰਾਇ ਔਰ ਪੰਜਵੇਂ ਸਾਹਿਬਜ਼ਾਦੇ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ, ਬੱਚੀ ਬੀਬੀ ਵੀਰੋ। ਬਾਬਾ ਗੁਰਦਿੱਤਾ ਜੀ ਦੇ ਸਪੁੱਤਰ ਧੰਨ ਗੁਰੂ ਹਰਿਰਾਇ ਸਾਹਿਬ ਜੀ ਮਹਾਰਾਜ। ਇਸ ਤਰੀਕੇ ਦੇ ਨਾਲ, ਪਿਤਾ ਨੇ ਇਹ ਗੁਰਗੱਦੀ ਆਪਣੇ ਪੋਤਰੇ ਨੂੰ ਬਖ਼ਸ਼ੀ। ਗੁਰੂ ਹਰਿ ਰਾਇ ਸਾਹਿਬ ਜੀ ਮਹਾਰਾਜ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਜੀ ਦੇ ਪੋਤਰੇ ਨੇ। ਸਤਵੀਂ ਜੋਤ ਨੇ, ਸਤਵੇਂ ਟਿਕਾਣੇ ਨੇ ਆਪਣੀ ਅਗੰਮੀ ਛਾਪ ਜਗਤ ਨੂੰ ਦਿੱਤੀ। ਬਾਈ ਸੌ ਅਸਵਾਰ ਨਾਲ ਹੈ, ਪੂਰੀ ਸ਼ਾਨ-ਸ਼ੌਕਤ ਹੈ, ਆਪ ਸਤਵੇਂ ਟਿਕਾਣੇ ਤੇ ਬੈਠੇ ਨੇ। ਉਹ ਰੱਬੀ ਜੋਤ ਧੰਨ ਗੁਰੂ ਨਾਨਕ ਦੇਵ ਜੀ ਦੀ ਲੇਕਿਨ ਨੁਮਾਇਸ਼ ਨਹੀਂ, ਪਰਦਰਸ਼ਨੀ ਨਹੀਂ, ਦਿਖਾਵਾ ਨਹੀਂ। ਕੁਛ ਆਲਮਾਂ ਦਾ ਐਸਾ ਕਹਿਣਾ ਹੈ, ਮਨੁੱਖ ਦੀ ਅੱਧੀ ਜ਼ਿੰਦਗੀ ਜੋ ਕੁਛ ਇਹ ਨਹੀਂ ਹੈ, ਉਸ ਨੂੰ ਪ੍ਰਗਟ ਕਰਨ ਵਿਚ ਖ਼ਰਚ ਕਰਦਾ ਹੈ ਔਰ ਅੱਧੀ ਜ਼ਿੰਦਗੀ, ਅੱਧੀ ਸ਼ਕਤੀ, ਅੱਧਾ ਸਮਾਂ ਜੋ ਕੁਛ ਹੈ ਉਸ ਤੇ ਪਰਦੇ ਪਾਉਂਦਾ ਹੈ। **ਗੁਰੂ ਹਰਿਰਾਇ ਸਾਹਿਬ ਜੀ ਦਾ ਮੂਲ ਸੰਦੇਸ਼ ਉਪਦੇਸ਼, ਜੋ ਕੁਛ ਤੂੰ ਹੈਂ ਇਸ ਨੂੰ ਛੁਪਾ ਨਾ ਔਰ ਜੋ ਕੁਛ ਤੂੰ ਨਹੀਂ ਹੈਂ ਇਸ ਨੂੰ ਪ੍ਰਗਟ ਕਰਨ ਦੀ ਕੋਸ਼ਿਸ਼ ਵੀ ਨਾ ਕਰ।** ਇਹ ਸਤਿਗੁਰ ਦਾ ਮੂਲ ਉਪਦੇਸ਼ ਸੀ, ਮੂਲ ਸੰਦੇਸ਼ ਸੀ। ਭਗਤ ਕਬੀਰ ਜੀ ਦਾ ਇੱਕ ਬੜਾ ਕੀਮਤੀ ਬੋਲ :-

*ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ॥*
*ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ॥* (ਅੰਗ ੪੭੬)

ਬਈ ਮੈਂ ਮਾਇਆ ਦਾ ਨੱਕ ਕੱਟ ਦਿੱਤਾ ਹੈ, ਕੰਨ ਕੱਟ ਦਿੱਤੇ ਨੇ, ਟੁਕੜੇ-ਟੁਕੜੇ ਕਰ ਦਿੱਤਾ ਹੈ। ਪ੍ਰਸ਼ਨ ਪੈਦਾ ਹੁੰਦਾ ਹੈ, ਨੱਕ ਕਿਉਂ ਕੱਟਿਆ, ਕੰਨ ਦੇ ਟੁਕੜੇ-ਟੁਕੜੇ ਕਿਉਂ ਕੀਤੇ, ਗਲਾ ਕੱਟਣਾ ਸੀ। ਮਾਇਆ ਦਾ ਕੰਠ ਨਹੀਂ ਹੁੰਦਾ, ਗਲਾ ਨਹੀਂ ਹੁੰਦਾ। ਸਿਰਫ਼ ਕੰਨ ਹੁੰਦੇ ਨੇ, ਸਿਰਫ਼ ਨੱਕ ਹੁੰਦਾ ਹੈ। ਭਾਵ ਮਾਇਆਧਾਰੀ ਜੋ ਕੁਛ ਵੀ ਕਰੇਗਾ, ਆਪਣੇ ਨੱਕ ਵਾਸਤੇ ਕਰਦਾ ਹੈ। ਆਪਣੀ ਮਹਿਮਾ ਵਾਸਤੇ, ਆਪਣੀ ਵਡਿਆਈ

ਵਾਸਤੇ, ਆਪਣੇ ਆਪ ਨੂੰ ਪ੍ਰਗਟ ਕਰਨ ਵਾਸਤੇ। ਉਹਦਾ ਨੱਕ ਹੀ ਅੱਗੇ ਰਹਿੰਦਾ ਹੈ ਔਰ ਉਹ ਨੱਕ ਨੂੰ ਅੱਗੇ ਰੱਖਦਾ ਹੈ। ਫਿਰ ਕੰਨਾਂ ਨਾਲ ਸੋਭਾ ਸੁਣਦਾ ਹੈ। ਜਗਤ ਮੇਰੀ ਜੋ ਉਪਮਾ ਕਰ ਰਿਹਾ ਹੈ, ਸੋਭਾ ਕਰ ਰਿਹਾ ਹੈ, ਇਸ ਨੂੰ ਸੁਣ ਸੁਣ ਕੇ ਪ੍ਰਸੰਨ ਹੁੰਦਾ ਹੈ। ਖੁਸ਼ ਹੁੰਦਾ ਹੈ। ਕਬੀਰ ਸਾਹਿਬ ਕਹਿੰਦੇ ਨੇ ਮੈਂ ਮਾਇਆ ਦਾ ਨੱਕ ਤੇ ਕੰਨ ਕੱਟ ਦਿੱਤਾ ਹੈ ਭਾਵ ਮੈਂ ਕੁਛ ਵੀ ਨੱਕ ਰੱਖਣ ਵਾਸਤੇ ਨਹੀਂ ਕਰਦਾ, ਸੱਚ ਨੂੰ ਰੱਖਣ ਵਾਸਤੇ ਕਰਦਾ ਹਾਂ। ਮੇਰੇ ਹਰ ਕਰਮ ਦੇ ਉੱਤੇ ਸੱਚ ਦੀ ਮੋਹਰ ਹੈ ਨਾ ਕਿ ਨੱਕ ਦੀ ਛਾਪ ਹੈ ਔਰ ਮੈਂ ਕੰਨਾਂ ਨਾਲ ਆਪਣੀ ਕੋਈ ਸੋਭਾ ਨਹੀਂ ਸੁਣਦਾ, ਪ੍ਰਭੂ ਦੀ ਸੋਭਾ ਸੁਣਦਾ ਹਾਂ, ਈਸ਼ਵਰ ਦੀ ਉਸਤਤਿ ਸੁਣਦਾ ਹਾਂ। ਇਸ ਤਰ੍ਹਾਂ ਦੀ ਜਿਸ ਦੀ ਮਨੋ ਦਸ਼ਾ ਹੋ ਜਾਏ, ਸਮਝ ਲਉ ਉਹ ਨੁਮਾਇਸ਼ੀ ਜ਼ਿੰਦਗੀ ਤੋਂ ਬਚ ਗਿਆ। ਵਰਨਾ ਤੇ ਮਨੁੱਖ ਦਾ ਜੀਵਨ ਐਸਾ ਨੁਮਾਇਸ਼ੀ ਹੈ ਕਿ ਇਹ ਆਪਣੇ ਤਨ ਦੀ ਨੁਮਾਇਸ਼ ਕਰਦਾ ਹੈ, ਤਨ ਕਪੜਿਆਂ ਦੀ ਨੁਮਾਇਸ਼ ਕਰਦਾ ਹੈ। ਆਪਣੀ ਬੋਲ-ਚਾਲ, ਚਾਲ-ਢਾਲ ਦੀ ਨੁਮਾਇਸ਼ ਕਰਦਾ ਹੈ, ਹੱਤਾ ਕਿ ਖਾਨ ਪਾਨ ਦੀ ਨੁਮਾਇਸ਼ ਕਰਦਾ ਹੈ। ਹਾਸੇ ਦੀ ਵੀ ਨੁਮਾਇਸ਼ ਕਰਦਾ ਹੈ, ਰੋਣੇ ਦੀ ਵੀ ਨੁਮਾਇਸ਼ ਕਰਦਾ ਹੈ। ਇਸ ਦਾ ਰੋਣਾ ਵੀ ਦਿਖਾਵਾ ਹੁੰਦਾ ਹੈ ਅਤੇ ਇਸ ਦਾ ਹਾਸਾ ਵੀ ਕੇਵਲ ਦਿਖਾਵਾ ਹੀ ਹੁੰਦਾ ਹੈ। ਇਸ ਦਿਖਾਵੇ ਦੀ ਜ਼ਿੰਦਗੀ ਤੋਂ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਹਮੇਸ਼ਾ ਆਪਣੇ ਪਾਵਨ ਪਵਿੱਤਰ ਵਾਕਾਂ ਵਿਚ ਰੋਕਦੇ ਰਹੇ ਨੇ ਲੇਕਿਨ ਸਤਵੇਂ ਗੁਰੂ ਨਾਨਕ ਨੇ, ਗੁਰੂ ਹਰਿਰਾਇ ਸਾਹਿਬ ਜੀ ਨੇ ਤੇ ਅਗੰਮੀ ਛਾਪ ਛੋੜੀ।

ਇੱਕ ਦਿਨ ਨਾਲ ਚਲਦੇ ਸਿੱਖਾਂ ਨੇ ਬੇਨਤੀ ਕੀਤੀ, ਜੋ ਕਵੀ ਸੰਤੋਖ ਸਿੰਘ ਜੀ ਨੇ ਗੁਰਪ੍ਰਤਾਪ ਸੂਰਜ ਵਿਚ ਬੜੇ ਸੋਹਣੇ ਢੰਗ ਨਾਲ ਕਲਮਬੰਦ ਕੀਤੀ ਏ :-



***ਪਾਠ ਕਰੇਂ ਹਮ ਨਿੱਤ ਗੁਰਬਾਣੀ, ਅਰਥ ਪਰਮਾਰਥ ਕਿਛੂ ਨਾ ਜਾਣੀ।***

ਠੀਕ ਹੈ ਪਾਠ ਤੇ ਅਸੀਂ ਕਰਦੇ ਹਾਂ, ਹੇ ਸਤਵੇਂ ਗੁਰੂ ਨਾਨਕ! ਹੇ ਗੁਰੂ ਹਰਿਰਾਇ ਸਾਹਿਬ! ਪਾਠ ਤੇ ਸਵੇਰੇ ਸ਼ਾਮ ਕਰਦੇ ਹਾਂ, ਜਪ ਤੇ ਕਰਦੇ ਹਾਂ, **ਪਾਠ ਕਰੇਂ ਹਮ ਨਿੱਤ ਗੁਰਬਾਣੀ, ਅਰਥ ਪਰਮਾਰਥ ਕਿਛੂ ਨਾ ਜਾਣੀ।** ਲੇਕਿਨ ਸ਼ਬਦਾਂ ਦੇ ਅਰਥ ਤੇ ਸਾਨੂੰ ਆਉਂਦੇ ਹੀ ਨਹੀਂ। ਸ਼ਬਦ ਕੀ ਕਹਿ ਰਿਹਾ, ਦਿਸ਼ਾ ਦੀ ਸੂਝ ਹੀ ਨਹੀਂ, ਸਮਝ ਹੀ ਨਹੀਂ। ਫਿਰ ਐਸੇ ਪਾਠ ਦਾ ਕੋਈ ਲਾਭ ਹੈ।

***ਪਾਠ ਕਰੇਂ ਹਮ ਨਿੱਤ ਗੁਰਬਾਣੀ, ਅਰਥ ਪਰਮਾਰਥ ਕਿਛੂ ਨਾ ਜਾਣੀ।***<br>***ਜੋ ਮਹਾਰਾਜ ਗੁਰ ਸ਼ਬਦ ਬਤਾਵੇਂ, ਸੋ ਹਮ ਤੇ ਨਹੀਂ ਜਾਤ ਕਮਾਵੇਂ।***

ਜੇ ਕਿਧਰੇ ਥੋੜੀ ਬਹੁਤ ਸਮਝ ਵੀ ਆ ਜਾਏ ਤੋ ਉਸ ਤੇ ਚਲਣਾ ਕਠਿਨ ਹੁੰਦਾ ਹੈ। ਉਸ ਸ਼ਬਦ ਦੀ ਕਮਾਈ ਕਰਨੀ ਔਖੀ ਹੋ ਜਾਂਦੀ ਹੈ। ਕਿਆ ਐਸੇ ਪਾਠ ਦਾ ਲਾਭ ਹੈ। ਕਿਆ ਇਹ ਸਿਰਫ਼ ਕਰਮ-ਕਾਂਡ ਤੇ ਨਹੀਂ ਰਹਿ ਜਾਂਦਾ।

ਚਲਦਿਆਂ-ਚਲਦਿਆਂ ਗੁਰੂ ਹਰਿਰਾਇ ਸਾਹਿਬ ਜੀ ਦਾ ਚਰਨ ਇੱਕ ਐਸੇ ਮਿੱਟੀ ਦੇ ਠੀਕਰੇ ਨਾਲ ਟਕਰਾ ਗਿਆ ਹੈ, ਜਿਸ ਵਿਚ ਕਿਸੇ ਵਕਤ ਘਿਉ ਰਖਿਆ ਗਿਆ

ਸੀ। ਉਹ ਡੋਲੀ ਟੁੱਟ ਗਈ। ਠੀਕਰਾ ਪਿਆ ਸੀ ਪਰ ਉਸ ਵਿਚ ਚਿਕਨਾਈ ਸੀ। ਚਿਕਨਾਈ ਦੱਸਦੀ ਸੀ ਕਿ ਕਿਸੇ ਵਕਤ ਘਿਉ ਰਖਿਆ ਗਿਆ ਹੈ, ਭਾਵੇਂ ਅੱਜ ਨਹੀਂ ਹੈ। ਉਸ ਠੀਕਰੇ ਨੂੰ ਵੇਖ ਕੇ ਸਤਿਗੁਰ ਕਹਿੰਦੇ ਨੇ :-

*ਰਹੀ ਚਕਿੰਤਾ ਠੀਕਰ ਮਾਹੀਂ, ਤਿਉਂ ਬਾਣੀ ਰਹੇ ਮਨ ਮਾਹੀਂ।*

ਜੈਸੇ ਠੀਕ ਹੈ ਘਿਉ ਨਹੀਂ ਹੈ ਪਰ ਚਿਕਨਾਈ ਤੇ ਹੈ। ਠੀਕ ਹੈ ਬਾਣੀ ਦਾ ਜਪ ਕਰੋਗੇ, ਪੂਰਨ ਫਲ਼ ਨਾ ਹੋਵੇ ਪਰ ਨਿਸਫਲ ਵੀ ਨਹੀਂ ਹੈ। ਕੁਛ ਚਿਕਨਾਈ ਰਹਿ ਜਾਏਗੀ। ਬਾਣੀ ਦਾ ਪਾਠ ਇਤਨਾ ਵੀ ਖ਼ਿਆਲ ਰਹਿ ਜਾਏ ਕਿ ਮੈਂ ਗੁਰੂ ਦੀ ਬਾਣੀ ਪੜ੍ਹ ਰਿਹਾ ਹਾਂ, ਪ੍ਰਭੂ ਦੇ ਬੋਲ ਦੁਹਰਾ ਰਿਹਾ ਹਾਂ, ਇਸ ਦੀ ਵੀ ਮਨ ਤੇ ਛਾਪ ਪਵੇਗੀ। ਇਸ ਦਾ ਵੀ ਮਨ ਤੇ ਅਸਰ ਪਵੇਗਾ। ਇਸ ਤਰ੍ਹਾਂ ਦਾ ਸੰਦੇਸ਼, ਉਪਦੇਸ਼, ਗੁਰੂ ਹਰਿਰਾਇ ਸਾਹਿਬ ਜੀ ਮਹਾਰਾਜ ਜੀ ਸੰਗਤਾਂ ਦੇ ਸਾਹਮਣੇ ਰੱਖਦੇ ਰਹੇ। ਕਾਬਲ ਦਾ ਇਕ ਸ਼ਰਧਾਲੂ ਸਿੱਖ ਭਾਈ ਗੋਂਦਾ, ਆਪ ਦਾ ਬੜਾ ਆਸ਼ਕ, ਬੜੀ ਭਾਵਨਾ, ਬੜੀ ਸ਼ਰਧਾ। ਉਸ ਨੂੰ ਧੰਨ ਗੁਰੂ ਹਰਿਰਾਇ ਸਾਹਿਬ ਜੀ ਨੇ ਮੰਜੀ ਵੀ ਬਖ਼ਸ਼ਿਸ਼ ਕੀਤੀ ਸੀ। ਉਹ ਪੀੜ੍ਹੀ ਜੋ ਯਾਦਗਾਰੀ ਰੂਪ ਵਿਚ ਅੱਜ ਤਕ ਕਾਬਲ ਵਿਚ ਮੌਜੂਦ ਹੈ। ਹੁਣ ਕਾਬਲੀ ਸਿੰਘ ਉਸ ਨੂੰ ਭਾਰਤ ਵਿਚ ਲੈ ਆਏ ਨੇ। ਬਾਕਾਇਦਾ ਉਸ ਪੀੜ੍ਹੀ ਤੇ ਚੱਦਰਾਂ ਚੜ੍ਹਾਈਆਂ ਜਾਂਦੀਆਂ ਨੇ ਔਰ ਧੰਨ ਗੁਰੂ ਹਰਿਰਾਇ ਸਾਹਿਬ ਜੀ ਮਹਾਰਾਜ ਭਾਗ ਲਾਉਂਦੇ ਨੇ। ਅੱਗੇ ਦੀ ਚੋਣ ਦਾ ਸਮਾਂ ਆਇਆ। ਆਪ ਦੇ ਦੋ ਸਾਹਿਬਜ਼ਾਦੇ ਸਨ, ਬਾਬਾ ਰਾਮਰਾਇ ਅਤੇ ਸ੍ਰੀ ਗੁਰੂ ਹਰਿਕਿਸ਼ਨ ਜੀ ਮਹਾਰਾਜ। ਤਪੀਸਰ ਤੇ ਸਨ ਬਾਬਾ ਰਾਮਰਾਇ ਔਰ ਤਪ ਕਰਦਿਆਂ ਕਰਦਿਆਂ ਕੁੱਝ ਸਿੱਧੀ ਵੀ ਪ੍ਰਾਪਤ ਹੋਈ ਸੀ। ਜਪ ਤਪ ਦੇ ਨਾਲ ਮਨ ਦੀ ਇਕਾਗਰਤਾ ਕਰਕੇ, ਕੁਛ ਉਪਲਭਦੀਆਂ ਹੁੰਦੀਆਂ ਨੇ। ਇਹ ਪਹਿਲੀਆਂ ਉਪਲਭਦੀਆਂ ਰਿਧੀਆਂ ਸਿਧੀਆਂ ਕਹਿਲਾਉਂਦੀਆਂ ਨੇ। ਇਹ ਵੀ ਰਸਤੇ ਦਾ ਇੱਕ ਪੜਾਉ ਹੈ, ਬੇਸ਼ਤਰ ਲੋਕ ਇਸੇ ਪੜਾਉ ਤੇ ਹੀ ਰੁਕ ਜਾਂਦੇ ਨੇ ਔਰ ਮੰਜ਼ਿਲ ਤੋਂ ਵਾਂਝੇ ਰਹਿ ਜਾਂਦੇ ਨੇ, ਪਰਮਾਤਮਾ ਤੋਂ ਵਾਂਝੇ ਰਹਿ ਜਾਂਦੇ ਨੇ। ਰਿਧੀਆਂ ਸਿਧੀਆਂ ਵਿਚ ਹੀ ਫਸ ਕੇ ਰਹਿ ਜਾਂਦੇ ਨੇ। ਮਹਾਰਾਜ ਕਹਿੰਦੇ ਨੇ ਜਿਵੇਂ ਧਨ ਦਾ ਮੋਹ ਹੁੰਦਾ ਹੈ, ਪਰਵਾਰ ਦਾ ਮੋਹ ਹੁੰਦਾ ਹੈ, ਕਈ ਦਫ਼ਾ ਸਿੱਧ ਪੁਰਸ਼ਾਂ ਨੂੰ ਰਿਧੀਆਂ ਸਿਧੀਆਂ ਨਾਲ ਵੀ ਮੋਹ ਹੋ ਜਾਂਦਾ ਹੈ।

*ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥* (ਅੰਗ ੫੯੩)

ਅਗਰ ਰਿਧੀ ਸਿਧੀ ਪਿੱਛੇ ਚਲ ਰਹੀ ਹੈ ਫਿਰ ਤੇ ਕੋਈ ਹਰਜ ਨਹੀਂ, ਕਿਉਂਕਿ:-

*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ॥* (ਅੰਗ ੬੪੯)

ਧੰਨ ਗੁਰੂ ਅਮਰਦਾਸ ਜੀ ਮਹਾਰਾਜ ਫ਼ਰਮਾਉਂਦੇ ਨੇ। ਸਾਰੀਆਂ ਨਿਧੀਆਂ ਅਤੇ ਸਾਰੀਆਂ ਸਿਧੀਆਂ, ਉਸ ਪੁਰਸ਼ ਦੇ ਪਿੱਛੇ ਛਾਇਆ ਦੀ ਤਰ੍ਹਾਂ ਚਲਦੀਆਂ ਨੇ ਜਿਸ ਦੇ

ਹਿਰਦੇ ਵਿਚ ਪਰਮਾਤਮਾ ਦਾ ਨਾਮ ਹੁੰਦਾ ਹੈ। ਐਸੀਆਂ ਰਿਧੀਆਂ ਸਿਧੀਆਂ ਸੁਭਾਵਿਕ ਹੀ ਕਿਧਰੇ ਪ੍ਰਗਟ ਹੋ ਜਾਣ, ਹਰਜ ਨਹੀਂ ਪਰ ਰਿਧੀ ਸਿਧੀ ਨੂੰ ਪ੍ਰਾਪਤ ਕਰਨਾ ਇਹੋ ਜੀਵਨ ਦਾ ਲਕਸ਼ ਬਣਾ ਲਈਏ ਯਾ ਰਿਧੀ ਸਿਧੀ ਪ੍ਰਾਪਤ ਹੋ ਜਾਏ ਓਥੇ ਰੁਕ ਜਾਈਏ ਤੋ ਇਸ ਦੇ ਨਾਲ ਮਨੁੱਖ ਆਪਣਾ ਜੀਵਨ ਅਕਾਰਥ ਕਰ ਲੈਂਦਾ ਹੈ। ਸੰਸਾਰੀ ਧਨ ਵਿਚ ਰੁਕ ਜਾਂਦੇ ਨੇ, ਪਰਵਾਰ ਵਿਚ ਰੁਕ ਜਾਂਦੇ ਨੇ, ਪ੍ਰਭੁਤਾ ਵਿਚ ਰੁਕ ਜਾਂਦੇ ਨੇ। ਅਕਸਰ ਧਾਰਮਿਕ ਮਨੁੱਖ ਰਿਧੀਆਂ ਸਿਧੀਆਂ ਵਿਚ ਰੁਕ ਜਾਂਦੇ ਨੇ ਔਰ ਇਸ ਤਰੀਕੇ ਨਾਲ ਇਹ ਮਿਲਿਆ ਹੋਇਆ ਮਨੁੱਖਾ ਦੁਰਲੱਭ ਜਨਮ ਅਜਾਈਂ ਗੁਆ ਛੱਡਦੇ ਨੇ। ਬਾਬਾ ਰਾਮਰਾਇ ਸਿੱਧ ਪੁਰਸ਼ ਸਨ। ਵਕਤ ਦੇ ਸਮਰਾਟ, ਵਕਤ ਦੇ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਨੂੰ ੭੨ ਕਰਾਮਾਤਾਂ ਦਿਖਾਈਆਂ ਸਨ ਔਰ ਔਰੰਗਜ਼ੇਬ ਬੜਾ ਪ੍ਰਭਾਵਿਤ ਹੋਇਆ।

ਧਨ ਦਾ ਗ਼ਲਤ ਇਸਤੇਮਾਲ ਵੀ ਹੋ ਸਕਦਾ ਹੈ ਔਰ ਸਹੀ ਵੀ। ਸੱਤਾ ਦਾ ਗ਼ਲਤ ਇਸਤੇਮਾਲ ਹੋ ਸਕਦਾ ਹੈ ਔਰ ਸਹੀ ਵੀ। ਇਸੇ ਤਰੀਕੇ ਨਾਲ ਰਿਧੀਆਂ ਸਿਧੀਆਂ ਦਾ ਵੀ ਗ਼ਲਤ ਇਸਤੇਮਾਲ ਹੋ ਸਕਦਾ ਹੈ ਔਰ ਸਹੀ ਵੀ। ਕੋਈ ਇਹਨਾਂ ਸਿਧੀਆਂ ਨੂੰ ਲੈ ਕੇ ਕਿਸੇ ਨੂੰ ਸਰਾਪ ਦੇ ਸਕਦਾ ਹੈ ਔਰ ਭਾਰਤ ਦਾ ਧਾਰਮਿਕ ਇਤਿਹਾਸ ਬਹੁਤ ਸਾਰੇ ਰਿਸ਼ੀ ਮੁਨੀਆਂ ਦੇ ਦਿੱਤੇ ਹੋਏ ਸਰਾਪਾਂ ਨਾਲ ਭਰਿਆ ਹੋਇਆ ਹੈ। ਇਹਨਾਂ ਰਿਧੀਆਂ ਸਿਧੀਆਂ ਦੇ ਆਸਰੇ ਤੇ ਆਪਣੀ ਪ੍ਰਭੁਤਾ ਵੀ ਚਮਕਾਈ ਜਾ ਸਕਦੀ ਹੈ ਔਰ ਪ੍ਰਭੂ ਤੋਂ ਵਾਂਝਾ ਰਿਹਾ ਜਾ ਸਕਦਾ ਹੈ। ਕੁਛ ਇਸ ਤਰ੍ਹਾਂ ਦੀ ਮਨੋ-ਬਿਰਤੀ ਬਾਬਾ ਰਾਮਰਾਇ ਦੀ ਹੋ ਗਈ। ਕੁੱਝ ਵਕਤ ਦੇ ਸੱਤਾਧਾਰੀ ਗੁਰੂ ਘਰ ਵਿਚ ਦੋ-ਫਾੜ ਚਾਹੁੰਦੇ ਸਨ। ਅਕਸਰ ਸੱਤਾ ਤੇ ਸਤ ਦਾ ਘੋਲ ਰਿਹਾ ਹੈ। ਸੱਤਾ ਨਹੀਂ ਚਾਹੁੰਦੀ ਕਿ ਸਤ ਮੇਰੇ ਤੋਂ ਅੱਗੇ ਹੋ ਜਾਏ ਕਿ ਸਤ ਦੀ ਹੀ ਮਹਿਮਾ ਹੋ ਜਾਏ, ਸਤ ਦੀ ਹੀ ਪੂਜਾ ਹੋ ਜਾਏ। ਸਤ ਦੀ ਹੀ ਸਾਰੀ ਮਾਨਵਤਾ ਪਰਕਰਮਾਂ ਕਰੇ। ਤੋ ਸਤਵਾਦੀ ਬਿਲਕੁਲ ਸਿਫ਼ਰ ਹੋ ਕੇ ਰਹਿ ਜਾਂਦਾ ਹੈ। ਸੁੰਨ ਹੋ ਕੇ ਰਹਿ ਜਾਂਦਾ ਹੈ। ਸੱਤਾ ਦੇ ਨਾਲ ਹੰਕਾਰ ਕੁਦਰਤੀ ਹੈ ਔਰ ਹੰਕਾਰ ਪਿੱਛੇ ਚਲ ਕੇ ਰਾਜ਼ੀ ਨਹੀਂ ਹੈ, ਅੱਗੇ ਚਲ ਕੇ ਰਾਜ਼ੀ ਹੈ। ਅਹੰਕਾਰ ਹਰ ਜਗ੍ਹਾ ਤੇ ਇੱਕ ਨੰਬਰ ਹੋਣਾ ਚਾਹੁੰਦਾ ਹੈ। ਪਹਿਲੇ ਦਰਜੇ ਦਾ ਹੋਣਾ ਚਾਹੁੰਦਾ ਹੈ, ਅਖ਼ੀਰ ਵਿਚ ਨਹੀਂ। ਤੋ ਗੁਰੂ ਘਰ ਅਗਰਸਰ ਹੋ ਰਿਹਾ ਸੀ। ਭਾਰਤ ਤੇ ਅਗੰਮੀ ਛਾਪ ਧੰਨ ਗੁਰੂ ਨਾਨਕ ਦੇਵ ਜੀ ਨੇ ਛੋੜੀ ਸੀ ਔਰ ਇਹ ਵਧਦੀ ਜਾ ਰਹੀ ਸੀ। ਸੱਤਾਧਾਰੀਆਂ ਨੂੰ ਇਹ ਗੱਲ ਚੁਭਦੀ ਸੀ। ਗੁਰੂ ਘਰ ਵਿਚ ਦੋ-ਫਾੜ ਪਾਉਣ ਵਾਸਤੇ ਰਾਮਰਾਇ ਦੇ ਕੰਨ ਭਰੇ, ਬਈ ਗੁਰੂ ਤੇ ਤੇਰੇ ਜੈਸਾ ਹੋਣਾ ਚਾਹੀਦਾ ਹੈ। ਲੇਕਿਨ ੭੨ ਕਰਾਮਾਤਾਂ ਦਿਖਾਉਣ ਕਰਕੇ ਔਰ ਅਹੰਕਾਰ ਦੀ ਪਰਦਰਸ਼ਨੀ ਕਰਨ ਨਾਲ ਆਪਣੇ ਆਪ ਨੂੰ ਪ੍ਰਗਟ ਕਰਨ ਨਾਲ, ਗੁਰੂ ਹਰਿਰਾਇ ਸਾਹਿਬ ਜੀ ਨੇ ਬਾਬਾ ਰਾਮਰਾਇ ਤੋਂ ਮੂੰਹ ਮੋੜ ਲਿਆ ਔਰ ਸੰਗਤਾਂ ਨੂੰ ਵੀ ਹੁਕਮ ਕਰ ਦਿੱਤਾ ਕਿ ਰਾਮਰਾਇ ਨੂੰ ਮੂੰਹ ਨਹੀਂ ਲ਼ਾਉਣਾ।

ਅਠਵਾਂ ਮਹਲ, ਅਠਵਾਂ ਘਰ, ਅਠਵਾਂ ਟਿਕਾਣਾ ਫਿਰ ਧੰਨ ਗੁਰੂ ਨਾਨਕ ਦੇਵ

ਜੀ ਦੀ ਸਤਵੀਂ ਜੋਤ ਨੇ, ਸਤਵੇਂ ਟਿਕਾਣੇ ਨੇ ਚੁਣਿਆ ਧੰਨ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਜੀ ਨੂੰ। ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ, ਬਾਬਾ ਰਾਮਰਾਇ ਜੀ ਦੇ ਛੋਟੇ ਭਰਾ ਸਨ। ਗੁਰੂ ਹਰਿਰਾਇ ਸਾਹਿਬ ਜੀ ਦੇ ਛੋਟੇ ਸਾਹਿਬਜ਼ਾਦੇ ਔਰ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਜੀ ਦੇ ਪੜਪੋਤੇ। ਜਦ ਆਪ ਧੰਨ ਗੁਰੂ ਨਾਨਕ ਦੇਵ ਜੀ ਦੀ ਜੋਤ ਨੂੰ ਆਪਣੇ ਅੰਦਰ ਧਾਰਨ ਕਰਦੇ ਨੇ, ਭਾਵ ਗੁਰੂ ਜੋਤੀ ਨੂੰ ਉਦੋਂ ਆਪ ਜੀ ਦੀ ਆਯੂ ਸਾਢੇ ਪੰਜ ਵਰ੍ਹਿਆਂ ਦੀ ਸੀ। ਸਾਢੇ ਸੱਤ ਸਾਲ ਦੇ ਹੋਏ ਆਪ ਜਗਤ ਤੋਂ ਰੁਖ਼ਸਤ ਹੋ ਗਏ। ਇਸ ਦੇ ਪਿੱਛੇ ਵੀ ਇਕ ਅਗੰਮੀ ਰਾਜ਼ ਹੈ ਜਿਸ ਨੂੰ ਸਮਝਣਾ ਹੈ, ਜਾਣਨਾ ਹੈ।

ਸਾਡੇ ਦੇਸ ਵਿਚ ਹੋਏ ਨੇ ਮਹਾਨ ਰਿਸ਼ੀ, ਰਾਜਨੀਤੀ ਦੇ ਵੀ ਪੰਡਿਤ ਔਰ ਧਾਰਮਿਕ ਗਿਆਨੀ ਰਿਸ਼ੀ ਚਾਣਕ। ਇਹਨਾਂ ਦਾ ਇੱਕ ਬਹੁਤ ਵੱਡਾ ਨੀਤੀ ਗ੍ਰੰਥ ਵੀ ਮਿਲਦਾ ਹੈ ਚਾਣਕ ਨੀਤੀ ਗ੍ਰੰਥ। ਸਾਡੇ ਦੇਸ ਦੇ ਰਿਸ਼ੀ ਮੁਨੀਆਂ ਨੇ ਕੁੱਝ ਰਾਜਨੀਤੀ ਤੇ ਵੀ ਗ੍ਰੰਥ ਲਿਖੇ ਨੇ, ਚਾਣਕ ਨੇ, ਬਿਦਰ ਨੇ ਔਰ ਭਰਥਰੀ ਨੇ। ਭਰਥਰੀ ਦਾ ਨੀਤੀ ਸ਼ਤਕ ਮਿਲਦਾ ਹੈ ਔਰ ਬਿਦਰ ਜੀ ਦਾ ਬਿਦਰ ਨੀਤੀ ਦਰਪਣ ਔਰ ਚਾਣਕ ਦਾ ਚਾਣਕੇ ਨੀਤੀ। ਇਹ ਤਿੰਨ ਗ੍ਰੰਥ ਬਹੁਤ ਵੱਡੀ ਸੂਝ-ਬੂਝ ਨਾਲ ਭਰੇ ਹੋਏ ਨੇ। ਚਾਣਕ ਦਾ ਬਹੁਤ ਵੱਡਾ ਪ੍ਰਭਾਓ ਰਿਹਾ ਹੈ ਭਾਰਤ ਦੇ ਰਾਜਨੀਤਕ, ਸਿਆਸੀ ਦੁਨੀਆ ਵਿਚ। ਚਾਣਕ ਦਾ ਐਸਾ ਕਹਿਣਾ ਸੀ ਕਿ ਜਦ ਵੀ ਕਿਸੇ ਨੂੰ ਸਮਾਜ ਦਾ ਮੁਖੀ ਬਣਾਉਣਾ ਹੈ, ਧਰਮ ਦਾ ਮੁਖੀ ਬਣਾਉਣਾ ਹੈ, ਜਾਂ ਰਾਜਨੀਤਿਕ ਤੌਰ ਤੇ ਮੁਖੀ ਬਣਾਉਣਾ ਹੈ, ਉਸ ਦੀ ਉਮਰ, ਉਸ ਦੀ ਆਯੂ ੩੫ ਸਾਲ ਤੋਂ ਥੱਲੇ ਨਹੀਂ ਹੋਣੀ ਚਾਹੀਦੀ। ਘੱਟ ਤੋਂ ਘੱਟ ਉਹ ੩੫ ਸਾਲ ਦਾ ਤੇ ਹੋਣਾ ਹੀ ਚਾਹੀਦਾ ਹੈ। ਇਸ ਤੋਂ ਪਹਿਲੇ ਉਸ ਦੀ ਸੋਚਣੀ ਵਿਚ ਬਚਕਾਨਾ ਹੋਵੇਗਾ। ਇਸ ਤੋਂ ਪਹਿਲੇ ਉਸ ਦੇ ਬੋਲ ਕਾਬਲੇ-ਇਤਬਾਰ ਨਹੀਂ ਹੋਣਗੇ, ਉਸ ਤੇ ਭਰੋਸਾ ਨਹੀਂ ਕੀਤਾ ਜਾ ਸਕੇਗਾ। ਇਸ ਵਾਸਤੇ ਉਸ ਨੇ ਐਲਾਨੀਆ ਕਿਹਾ, ਬਾਲ ਉਮਰ ਦੇ ਔਰ ਖ਼ਾਸ ਕਰਕੇ ੩੫ ਸਾਲ ਤੋਂ ਥੱਲੇ ਮਨੁੱਖ ਨੂੰ ਕਦੀ ਸਮਾਜ, ਨੀਤੀ ਅਤੇ ਧਰਮ ਦਾ ਰਹਿਬਰ ਨਹੀਂ ਬਣਾਉਣਾ, ਮੁਖੀ ਨਹੀਂ ਬਣਾਉਣਾ। ਉਸ ਦੀ ਜ਼ਿੰਦਗੀ ਵਿਚ ਕਚਿਆਈ ਹੋਵੇਗੀ। ਉਸ ਦੀਆਂ ਗੱਲਾਂ ਵਿਚ ਕਚਿਆਈ ਹੋਵੇਗੀ। ਇਸ ਪ੍ਰਭਾਓ ਹੇਠ ਭਾਰਤ ਆਇਆ ਔਰ ਅਕਸਰ ਚੋਣ ਕਰਨ ਲੱਗਿਆਂ, ਇਸ ਗੱਲ ਨੂੰ ਸਾਹਮਣੇ ਰੱਖਦਾ ਸੀ। ਜੇ ਅੱਜ ਵੀ ਦੇਖੀਏ ਸਾਰੀ ਦੁਨੀਆਂ ਵਿਚ ੯੭ ਫੀ ਸਦੀ ਰਾਜਨੀਤਿਕ ਜੋ ਸਿੰਘਾਸਨਾਂ ਤੇ ਬੈਠੇ ਨੇ, ਬਿਰਦ ਨੇ, ਉਮਰ ਰਸੀਦਾ ਨੇ, ਬੁੱਢੇ ਨੇ। ਉਮਰ ਦੇ ਵਧਦਿਆਂ ਕੁੱਝ ਸਿਆਣਪ ਆਉਂਦੀ ਹੈ। ਉਮਰ ਵੀ ਇੱਕ ਉਸਤਾਦ ਹੈ, ਉਮਰ ਵੀ ਇੱਕ ਗੁਰੂ ਹੈ, ਬਹੁਤ ਕੁੱਝ ਸਿਖਾ ਜਾਂਦੀ ਹੈ। ਉਮਰ ਤੋਂ ਪਹਿਲੇ ਵੀ ਕੁੱਝ ਗੱਲਾਂ ਸਿੱਖਣੀਆਂ ਔਖੀਆਂ ਨੇ, ਉਹ ਸਿਰਫ਼ ਉਮਰ ਹੀ ਸਿਖਾਉਂਦੀ ਹੈ। ਉਹ ਉਮਰ ਕਰਕੇ ਹੀ ਪਤਾ ਚਲਦਾ ਹੈ। ਲੇਕਿਨ ਐਸਾ ਕਹਿ ਦੇਣਾ ਕਿ ਉਮਰ ਸਭ ਕੁਛ ਸਿਖਾ ਦਿੰਦੀ ਹੈ ਤਾਂ ਤੇ ਫਿਰ ਹਰ ਬੁੱਢਾ ਮਨੁੱਖ ਬ੍ਰਹਮ-ਗਿਆਨੀ ਹੋਣਾ ਚਾਹੀਦਾ ਹੈ। ਹਰ ਬੁੱਢਾ ਮਨੁੱਖ ਸੰਤ ਹੋਣਾ ਚਾਹੀਦਾ ਹੈ, ਹਰ ਬੁੱਢਾ ਮਨੁੱਖ ਭਗਤ ਤੇ ਪਰਮਾਤਮਾ ਦਾ ਸਰੂਪ ਹੋਣਾ ਚਾਹੀਦਾ ਹੈ। ਜਦ ਕਿ ਦੇਖਦੇ ਹਾਂ,

ਐਸਾ ਨਹੀਂ ਹੈ। ਸਿਰਫ਼ ਉਮਰ ਕਰਕੇ ਕਿਸੇ ਮਨੁੱਖ ਨੂੰ ਮਹਾਨ ਨਹੀਂ ਮੰਨਿਆ ਜਾ ਸਕਦਾ। ਈਰਾਨੀ ਸੂਫ਼ੀ ਸੰਤ ਸ਼ੇਖ ਸਾਅਦੀ ਸਾਹਿਬ ਜੀ ਦਾ ਕਹਿਣਾ ਹੈ :-

*ਬਜ਼ੁਰਗੀ ਬਾ ਅਕਲ ਅਸਤ, ਨਾ ਕਿ ਬਾਸਾਲ।*

ਬਜ਼ੁਰਗੀ ਨਾ ਕਿ ਸਮਝ ਤੋਂ, ਅਕਲ ਤੋਂ ਨਾ ਕਿ ਉਮਰ ਤੋਂ।

*ਬਜ਼ੁਰਗੀ ਬਾ ਅਕਲ ਅਸਤ, ਨਾ ਕਿ ਬਾਸਾਲ।*
*ਤਵਾਂਗਰੀ ਬਾ ਦਿਲ ਅਸਤ ਨ ਬਾ ਕਿ ਮਾਲ।*

ਅਮੀਰੀ ਮਾਲ ਅਸਬਾਬ ਤੋਂ ਨਹੀਂ ਹੈ, ਦਿਲ ਤੋਂ ਹੈ। ਦਿਲ ਕਿਤਨਾ ਫਰਾਖ਼ ਹੈ, ਦਿਲ ਕਿਤਨਾ ਮਹਾਨ ਹੈ ਔਰ ਬਜ਼ੁਰਗੀ ਸਮਝ ਤੋਂ ਨਾਪ, ਅਕਲ ਤੋਂ ਨਾਪ।

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਦਾ ਚੁਣਾਉ, ਸਾਢੇ ਪੰਜ ਸਾਲ ਦੇ ਬਾਲਕ ਸਰੀਰ ਵਿਚ ਗੁਰ ਜੋਤੀ ਦਾ ਪਰਵੇਸ਼, ਧੰਨ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਇਹ ਅਗੰਮੀ ਛਾਪ ਛੋੜਦੇ ਨੇ ਕਿ ਉਮਰ ਦੀ ਗੱਲ ਨਹੀਂ ਹੈ, ਅਕਲ ਦੀ ਗੱਲ ਹੈ, ਸਮਝ ਦੀ ਗੱਲ ਹੈ। ਐਸਾ ਹੋ ਸਕਦਾ ਹੈ ਕਿ ਕੋਈ ਬੁੱਢਾ ਵੀ ਅਜੇ ਬਚਕਾਨਾ ਅਕਲ ਰੱਖਦਾ ਹੋਵੇ ਔਰ ਉਸ ਦੇ ਬੋਲਾਂ ਵਿਚ ਬਚਕਾਨੀਆਂ ਗੱਲਾਂ ਹੋਣ ਔਰ ਐਸਾ ਵੀ ਹੋ ਸਕਦਾ ਹੈ ਕਿ ਕਿਸੇ ਬੱਚੇ ਦੇ ਅੰਦਰ ਬਜ਼ੁਰਗੀ ਹੋਵੇ। ਉਸ ਦੀ ਸਮਝ ਵਿਚ, ਉਸ ਦੇ ਬੋਲਾਂ ਵਿਚ ਬਜ਼ੁਰਗੀ ਟਪਕਦੀ ਹੋਵੇ। ਉਮਰ ਦੇ ਨਾਲ-ਨਾਲ ਅਕਲ ਦਾ ਵਿਕਾਸ ਹੁੰਦਾ ਹੋਵੇ, ਇਹ ਕੋਈ ਜ਼ਰੂਰੀ ਨਹੀਂ ਹੈ, ਲਾਜ਼ਮੀ ਨਹੀਂ ਹੈ। ਅਜੋਕੀ ਸਾਇੰਸ ਇਸ ਨਾਲ ਸਹਿਮਤ ਹੈ। ਵਿਗਿਆਨ ਐਸਾ ਕਹਿ ਰਿਹਾ ਹੈ, ਉਮਰ ਤੇ ੭੦ ਯਾ ਅੱਸੀ ਸਾਲ ਦੀ ਹੋ ਗਈ ਹੈ ਪਰ ਅਕਲ ਤੇਰਾਂ ਸਾਲ ਤੋਂ ਅੱਗੇ ਨਹੀਂ ਜਾਂਦੀ, ਇੱਥੇ ਹੀ ਰੁਕ ਜਾਂਦੀ ਹੈ। ਬਥੇਰਿਆਂ ਦੀ ਅੱਠ ਸਾਲ ਤੇ ਰੁਕ ਜਾਂਦੀ ਹੈ, ਕਈਆਂ ਦੀ ਸੱਤ ਸਾਲ ਤੇ ਰੁਕ ਜਾਂਦੀ ਹੈ। ਅਕਲ ਤੇ ਤਲ ਤੇ ਬਚਕਾਨਾ-ਪਨ ਬਣਿਆ ਹੀ ਰਹਿੰਦਾ ਹੈ। ਸਰੀਰ ਭਾਵੇਂ ਬਿਰਧ ਹੋ ਜਾਂਦਾ ਹੈ, ਜਵਾਨ ਹੋ ਜਾਂਦਾ ਹੈ, ਅਡਲਟ (Adult) ਹੋ ਜਾਂਦਾ ਹੈ, ਲੇਕਿਨ ਫਿਰ ਵੀ ਅਕਲ ਬਚਕਾਨੀ ਰਹਿੰਦੀ ਹੈ। ਇਸ ਵਾਸਤੇ ਇਸ ਸੂਫ਼ੀ ਫ਼ਕੀਰ ਨੂੰ ਕਹਿਣਾ ਪਿਆ :-

*ਬਜ਼ੁਰਗੀ ਬਾ ਅਕਲ ਅਸਤ, ਨਾ ਕਿ ਬਾਸਾਲ।*
*ਤਵਾਂਗਰੀ ਬਾ ਦਿਲ ਅਸਤ ਨ ਬਾ ਕਿ ਮਾਲ।*

ਸੰਸਾਰ ਦੇ ਇਤਿਹਾਸ ਤੇ ਨਿਗਾਹ ਮਾਰੀਏ, ਐਸੇ ਬੱਚੇ ਹੋਏ ਨੇ, ਜੋ ਭਗਤ ਹੋਏ ਨੇ ਪੂਰਨ ਬ੍ਰਹਮ-ਗਿਆਨੀ ਹੋਏ ਨੇ, ਸੰਤ ਹੋਏ ਨੇ। ਜੇ ਭਗਤ ਕਬੀਰ ਜੀ ਤੋਂ ਪੁਛੀਏ ਕਿ ਬੰਦਗੀ ਕਿਵੇਂ ਕਰੀਏ? ਪਰਮਾਤਮਾ ਦਾ ਨਾਮ ਕਿਵੇਂ ਜਪੀਏ? ਤੇ ਕਬੀਰ ਜੀ ਕਹਿੰਦੇ ਨੇ :-

*ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥ ੧॥*

(ਅੰਗ ੩੩੭)

ਇਤਿਹਾਸ ਕਹਿੰਦਾ ਹੈ ਕਿ ਧ੍ਰੂ ਅਤੇ ਪ੍ਰਹਿਲਾਦ ਦੀ ਉਮਰ ਪੰਜ ਸਾਲ ਦੀ ਸੀ ਔਰ ਪੰਜ ਸਾਲ ਦੀ ਉਮਰ ਵਿਚ ਹੀ ਇਹ ਪੂਰਨ ਭਗਤ ਹੋਏ। ਦ੍ਰਿੜ੍ਹ ਨਿਸਚਾ, ਦ੍ਰਿੜ੍ਹ ਵਿਸ਼ਵਾਸ, ਪੂਰਨ ਪ੍ਰੇਮ ਔਰ ਪੂਰਨ ਗਿਆਨ। ਬੱਚੇ ਭਗਤ ਹੋਏ ਨੇ, ਹੈਰਾਨਗੀ ਹੁੰਦੀ ਹੈ ਇਸ ਗੱਲ ਨੂੰ ਦੇਖ ਕੇ। ਅੱਧਖੜ ਜਿਹੀ ਉਮਰ ਵਿਚ ਹਰਨਾਖਸ਼ ਦੇ ਘਰ ਪ੍ਰਹਿਲਾਦ ਦਾ ਜਨਮ ਹੋਇਆ ਸੀ। ਪੰਜ ਵਰ੍ਹਿਆਂ ਦਾ ਹੋਇਆ, ਪਿਤਾ ਕਹਿੰਦਾ ਹੈ, ਤੂੰ ਜਪਿਆ ਕਰ, **'ਜਲ ਹਰਨਾਖਸ਼ ਥਲ ਹਰਨਾਖਸ਼'**, ਤਾਂਕਿ ਤੈਨੂੰ ਦੇਖ ਕੇ ਹੋਰ ਬੱਚੇ ਵੀ ਜਪਣ। ਪਰ ਪੰਜ ਸਾਲ ਦਾ ਬਾਲਕ ਕਹਿੰਦਾ ਬਾਪੂ! ਕੀ ਬੱਚਿਆਂ ਵਾਲੀ ਗੱਲ ਕਰਦੇ ਹੋ। **ਜਲ ਹੈ ਰਾਮ, ਥਲ ਹੈ ਰਾਮ।** ਇਹ ੬੦ ਵਰ੍ਹਿਆਂ ਦਾ ਬੁੱਢਾ ਹਰਨਾਖਸ਼, ਬੱਚਿਆਂ ਦੀ ਗੱਲ ਕਰਦਾ ਹੈ। ਪੰਜ ਸਾਲ ਦਾ ਬੱਚਾ ਪ੍ਰਹਿਲਾਦ ਬਜ਼ੁਰਗਾਂ ਦੀ ਗੱਲ ਕਰਦਾ ਹੈ। ਬੱਚੇ ਭਗਤ ਹੋਏ ਨੇ :-

***ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ॥***

(ਅੰਗ ੯੯੯)

ਅਮਰ ਪਦਵੀ ਹਾਸਿਲ ਕਰ ਲਈ ਧ੍ਰੂ ਨੇ, ਉਮਰ ਤੇ ਪੰਜ ਸਾਲ ਦੀ। ਬੱਚੇ ਭਗਤ ਹੋਏ ਨੇ। ਬੱਚੇ ਪੂਰਨ ਗੁਰਸਿੱਖ, ਗੁਰਮੁਖ, ਬ੍ਰਹਮ-ਗਿਆਨੀ ਵੀ ਹੋਏ ਨੇ। ਬੇਰੀ ਦੇ ਥੱਲੇ ਬੈਠੇ ਸਨ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ। ਇਕ ਬਾਲਕ ਸੱਤ ਵਰ੍ਹਿਆਂ ਦਾ। ਮਾਂ ਥਾਲ ਵਿਚ ਦੋ ਮਿੱਸੇ ਪਰਸ਼ਾਦੇ ਰੱਖਦੀ ਹੈ, ਮੱਖਣ ਰੱਖਦੀ ਹੈ ਅਤੇ ਛੋਟੇ ਲੋਟੇ ਵਿਚ ਲੱਸੀ। ਬਾਲਕ ਨੂੰ ਹੱਥ ਵਿਚ ਥਮ੍ਹਾ ਕੇ ਕਹਿੰਦੀ ਹੈ, ਬੇਟਾ! ਖਾਹ ਲੈ। ਨਾਸ਼ਤਾ ਕਰ ਲੈ। ਸਵੇਰੇ ਦਾ ਭੋਜਨ ਛਕ ਲੈ। ਪਰ ਇਸ ਬੱਚੇ ਦੀ ਦਰਿਸ਼ਟੀ ਬਾਰ-ਬਾਰ ਬੇਰੀ ਦੇ ਥੱਲੇ ਬੈਠੇ, ਧੰਨ ਗੁਰੂ ਨਾਨਕ ਦੇਵ ਜੀ ਤੇ ਜਾ ਰਹੀ ਸੀ। ਪਰੋਸੀ ਹੋਈ ਥਾਲੀ ਚੁੱਕ ਕੇ ਲੈ ਗਿਆ ਅਤੇ ਧੰਨ ਗੁਰੂ ਨਾਨਕ ਦੇਵ ਜੀ ਦੇ ਅੱਗੇ ਜਾ ਧਰੀ। ਹੱਥ ਜੋੜ ਕੇ ਕਹਿੰਦਾ ਹੈ, ਬਾਬਾ ਜੀ ਤੁਸੀਂ ਛਕ ਲਉ, ਮੇਰੀ ਬੜੀ ਸ਼ਰਧਾ ਹੈ। ਮੇਰੀ ਬੜੀ ਭਾਵਨਾ ਹੈ, ਤੁਸੀਂ ਛਕ ਲਉਗੇ, ਮੇਰਾ ਮਨ ਬਹੁਤ ਖੁਸ਼ ਹੋਵੇਗਾ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਨੇਤਰ ਖੋਲ੍ਹੇ, ਦੇਖਿਆ ਮਾਸੂਮ ਬਾਲਕ ਪਰ ਭਾਵਨਾ ਨਾਲ ਭਰਿਆ ਹੋਇਆ ਹੈ। ਸ਼ਰਧਾ ਨਾਲ ਭਰਿਆ ਹੋਇਆ ਹੈ। ਚਿਹਰੇ ਤੇ ਰੂਹਾਨੀਅਤ ਟਪਕਦੀ ਹੈ। ਗੁਰੂ ਸਾਹਿਬ ਕਹਿਣ ਲੱਗੇ, ਬੇਟਾ! ਭੁੱਖ ਤੇ ਨਹੀਂ ਹੈ। ਛਕਣਾ ਤੇ ਨਹੀਂ ਸੀ ਪਰ ਜਿਸ ਭਾਵਨਾ ਨਾਲ ਤੂੰ ਕਹਿ ਰਿਹਾ ਹੈਂ, ਜਿਸ ਸ਼ਰਧਾ ਨਾਲ ਤੂੰ ਕਹਿ ਰਿਹਾ ਹੈਂ ਛਕ ਲੈਂਦੇ ਹਾਂ। ਤੇਰੀ ਗੱਲ ਮੰਨ ਲੈਂਦੇ ਹਾਂ। ਸਤਿਗੁਰ ਨੇ ਉਹ ਭੋਜਨ ਛਕ ਲਿਆ, ਲੱਸੀ ਪੀ ਲਈ। ਲੋਟਾ ਥਾਲੀ ਵਿਚ ਰੱਖ ਕੇ ਬੱਚੇ ਨੂੰ ਵਾਪਸ ਦਿੰਦੇ ਨੇ ਅਤੇ ਕਹਿੰਦੇ ਨੇ ਬੇਟਾ! ਅਸੀਂ ਤ੍ਰਿਪਤ ਹੋ ਗਏ ਹਾਂ, ਲੈ ਆਪਣੇ ਭਾਂਡੇ ਲੈ ਜਾਹ। ਬਾਲਕ ਹੱਥ ਜੋੜ ਕੇ ਕਹਿੰਦਾ ਹੈ, ਬਾਬਾ! ਭੋਜਨ ਛਕ ਕੇ ਤਨ ਤ੍ਰਿਪਤ ਹੁੰਦਾ ਹੈ, ਮਨ ਕਿਵੇਂ ਤ੍ਰਿਪਤ ਹੁੰਦਾ ਹੈ? ਮਨ ਦੀ ਭੁੱਖ ਕਿਵੇਂ ਮਿਟੇਗੀ? ਮਨ ਕਿਵੇਂ ਸ਼ਾਂਤ ਹੋਵੇਗਾ? ਇਹ ਕਿਵੇਂ ਰੱਜੇਗਾ? ਦੰਗ ਰਹਿ ਗਏ ਗੁਰੂ ਨਾਨਕ ਦੇਵ ਜੀ। ਬੱਚੇ ਦੇ ਸਿਰ ਤੇ ਹੱਥ ਰਖਿਆ ਅਤੇ ਆਖਿਆ, ਬੇਟਾ! ਉਮਰ ਤੇ ਤੇਰੀ ਕੁਛ ਨਹੀਂ ਪਰ ਗੱਲਾਂ ਤੂੰ ਬੁੱਢਿਆਂ

ਵਾਲੀਆਂ ਕਰਦਾ ਹੈਂ। ਇਹ ਸੱਤ ਸਾਲ ਦਾ ਬਾਲਕ ਬਾਬਾ ਬੁੱਢਾ ਕਹਿਲਾਇਆ। ਸਿੱਖ ਜਗਤ ਵਿਚ ਇਸ ਮਹਾਨ ਮੂਰਤੀ ਨੂੰ ਬਾਬਾ ਬੁੱਢਾ ਕਰਕੇ ਜਾਣਿਆ ਜਾਂਦਾ ਹੈ। ਇਹ ਛੇ ਪਾਤਸ਼ਾਹੀਆਂ ਤਕ ਰਿਹਾ। ਇਸ ਨੇ ਪੰਜ ਪਾਤਸ਼ਾਹੀਆਂ ਨੂੰ ਹੱਥੀਂ ਤਿਲਕ ਦਿੱਤੇ। ਗੁਰੂ ਅੰਗਦ ਦੇਵ ਜੀ ਨੂੰ, ਗੁਰੂ ਅਮਰਦਾਸ ਜੀ ਨੂੰ, ਗੁਰੂ ਰਾਮਦਾਸ ਜੀ ਨੂੰ, ਗੁਰੂ ਅਰਜਨ ਦੇਵ ਜੀ ਨੂੰ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ। ਇਹ ਦਰਬਾਰ ਸਾਹਿਬ ਜੀ ਦਾ ਪਹਿਲਾ ਮੁਖ ਗ੍ਰੰਥੀ ਨਿਯੁਕਤ ਹੋਇਆ ਔਰ ਇਹ ਛੇ ਪਾਤਸ਼ਾਹੀਆਂ ਤਕ ਰਿਹਾ। ਬਾਬਾ ਬੁੱਢਾ ਕਹਿਲਾਇਆ ਬਚਪਨ ਦੇ ਵਿਚ, ਛੋਟੀ ਜਿਹੀ ਉਮਰ ਦੇ ਵਿਚ, ਨਹੀਂ ਤੇ ਕਈ ਬਾਬੇ ਅੱਸੀ-ਅੱਸੀ ਸਾਲ ਦੇ ਬਾਬੇ, ਬਾਬੇ ਬੱਚੇ ਹੀ ਹੁੰਦੇ ਨੇ। ਬੱਚਿਆਂ ਵਾਲੀ ਗੱਲ ਕਰਦੇ ਨੇ। ਬੱਚੇ ਦੀ ਦਰਿਸ਼ਟੀ ਵਿਚ ਹਰ ਚੀਜ਼ ਖਿਡਾਉਣਾ ਹੁੰਦੀ ਹੈ, ਇਸ ਲਈ ਉਹ ਇਸ ਨਾਲ ਖੇਡਣਾ ਚਾਹੁੰਦਾ ਹੈ। ਬੱਚਾ ਹਰ ਚੀਜ਼ ਨੂੰ ਖਿਡਾਉਣਾ ਬਣਾ ਦੇਵੇਗਾ ਅਗਰ ਖਿਡਾਉਣਾ ਨਾ ਵੀ ਹੋਵੇ ਤਾਂ। ਘਰ ਦੇ ਵਿਚ ਖੇਡਣ ਵਾਸਤੇ ਕੋਈ ਖਿਡਾਉਣਾ ਨਹੀਂ, ਬੱਚਾ ਪਿਉ ਨੂੰ ਕਹਿ ਦਿੰਦਾ ਹੈ, ਤੂੰ ਘੋੜਾ ਬਣ ਮੈਂ ਤੇਰੀ ਪਿੱਠ ਤੇ ਬੈਠਣਾ ਹੈ। ਮਮਤਾ ਦਾ ਮਾਰਿਆ ਹੋਇਆ ਪਿਤਾ, ਬੱਚੇ ਦੇ ਸਾਹਮਣੇ ਖਿਡਾਉਣਾ ਬਣ ਜਾਂਦਾ ਹੈ। ਮਾਸੂਮ ਬੱਚੇ ਦੀ ਦਰਿਸ਼ਟੀ ਵਿਚ ਮਾਂ ਬਾਪ ਖਿਡਾਉਣਾ ਨੇ। ਹੱਤਾ ਕਿ ਗੁਰੂ ਵੀ ਖਿਡਾਉਣਾ ਹੈ, ਪਰਮਾਤਮਾ ਵੀ ਖਿਡਾਉਣਾ ਹੈ। ਭਗਤ ਕਬੀਰ ਜੀ ਤਾਂ ਹੀ ਤੇ ਕਹਿੰਦੇ ਨੇ :-

*ਮਾਥੇ ਤਿਲਕੁ ਹਥਿ ਮਾਲਾ ਬਾਨਾਂ॥*
*ਲੋਗਨ ਰਾਮੁ ਖਿਲਉਨਾ ਜਾਨਾਂ॥ ੧॥* (ਅੰਗ ੧੧੫੮)



ਈਸ਼ਵਰ ਤੇ ਖਿਡਾਉਣਾ ਹੈ। ਬਾਲ ਬੁੱਧ ਦੇ ਸਾਹਮਣੇ ਸਭ ਕੁਛ ਖਿਡਾਉਣਾ ਹੀ ਹੈ। ਬੱਚੇ ਭਗਤ ਵੀ ਹੋਏ ਨੇ, ਬੱਚੇ ਪੂਰਨ ਗੁਰਮੁਖ ਵੀ ਹੋਏ ਨੇ, ਬੱਚੇ ਪੂਰਨ ਗੁਰਸਿਖ ਵੀ ਹੋਏ ਨੇ ਜਿਵੇਂ ਬਾਬਾ ਬੁੱਢਾ ਜੀ, ਮਾਸੂਮ ਬੱਚੇ ਸ਼ਹੀਦ ਵੀ ਹੋਏ ਨੇ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਮਾਸੂਮ ਲਾਡਲੇ, ਸੱਤ ਅਤੇ ਨੌਂ ਸਾਲ ਦੇ ਦੀਵਾਰਾਂ ਵਿਚ ਚਿਣੇ ਗਏ ਪਰ ਈਨ ਨਹੀਂ ਮੰਨੀ। ਜ਼ਾਲਿਮ ਦੇ ਅੱਗੇ ਝੁਕੇ ਨਹੀਂ। ਦੋਨੋਂ ਹੋਣਹਾਰ ਬੱਚੇ ਚਮਕੌਰ ਦੇ ਵਿਚ ਸ਼ਹੀਦ ਹੋਏ। ਲਾਹੌਰ ਵਿਚ ਹਕੀਕਤ ਰਾਇ ਸਹਿਜਧਾਰੀ ਘਰਾਣੇ ਦਾ ਇਹ ਫ਼ਰਜ਼ੰਦ, ਜਿਸ ਦੀ ਮਾਂ ਸੁਖਮਨੀ ਸਾਹਿਬ ਜੀ ਦਾ ਪਾਠ ਕਰਦੀ ਸੀ, ਉਹ ਸ਼ਹੀਦ ਹੋਇਆ ਗਿਆਰਾਂ ਸਾਲ ਦੀ ਉਮਰ ਵਿਚ। ਬੱਚੈ ਭਗਤ ਹੋਏ ਨੇ, ਬੱਚੇ ਸ਼ਹੀਦ ਹੋਏ ਨੇ, ਬੱਚੇ ਗੁਰਸਿੱਖ ਹੋਏ ਨੇ, ਬੱਚੇ ਪੂਰਨ ਬ੍ਰਹਮ-ਗਿਆਨੀ ਹੋਏ ਨੇ। ਸੰਸਾਰ ਦੇ ਇਤਿਹਾਸ ਵਿਚ ਖ਼ਲਾ ਮੌਜੂਦ ਸੀ, ਖ਼ਾਲੀਪਨ ਸੀ, ਕਦੀ ਬੱਚਾ ਰਹਿਬਰ ਨਹੀਂ ਬਣਿਆ ਸੀ। ਅਵਤਾਰ, ਪੈਗੰਬਰ ਨਹੀਂ ਬਣਿਆ ਸੀ। ਇਸ ਖ਼ਾਲੀਪਨ ਦੀ ਪੂਰਤੀ ਕੀਤੀ ਧੰਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ। ਆਪ ਬਾਲਾ ਪ੍ਰੀਤਮ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਕਹਿਲਾਏ। ਇਹਨਾਂ ਨੇ ਜਗਤ ਵਿਚ ਬੜੀ ਅਗੰਮੀ ਛਾਪ ਛੱਡੀ। ਜਦ ਸਤਿਗੁਰੂ ਜੀ ਦਿੱਲੀ ਦੀ ਤਰਫ਼ ਆ ਰਹੇ ਸਨ, ਕੁਰੂਕਸ਼ੇਤਰ ਦੇ ਇੱਕ ਪ੍ਰੋਹਿਤ ਨੇ ਇਹ ਪਰਖਣ ਲਈ ਕਿ

ਇਹਨਾਂ ਵਿਚ ਸ਼ਕਤੀ ਕਿਤਨੀ ਹੈ, ਆਤਮਿਕ ਬਲ ਕਿਤਨਾ ਹੈ, ਇਸ ਤੇ ਤਰਕ ਖੜੀ ਕਰ ਦਿੱਤੀ। ਆਖਿਆ ਤੁਹਾਡਾ ਨਾਮ ਹੈ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ। ਦੁਆਪਰ ਯੁਗ ਵਿਚ ਹੋਏ ਨੇ ਸ੍ਰੀ ਕਰਿਸ਼ਨ, ਉਹਨਾਂ ਨੇ ਮਹਾਨ ਗੀਤਾ ਉਚਾਰਨ ਕੀਤੀ। ਤੁਹਾਡਾ ਨਾਮ ਹੈ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ। ਤੁਸੀਂ ਕਮ-ਅਜ਼-ਕਮ ਗੀਤਾ ਦੇ ਅਰਥ ਹੀ ਕਰ ਦਿਉ ਤਾਂਕਿ ਸਾਨੂੰ ਕੁਛ ਪਤਾ ਚਲੇ। ਕੋਲ ਬੈਠਾ ਸੀ ਇੱਕ ਝੀਵਰ ਔਰ ਉਹ ਗੁੰਗਾ ਸੀ। ਸਤਿਗੁਰ ਦੇ ਚਰਨਾਂ ਵਿਚ ਬੈਠਾ ਸੀ। ਮਹਾਰਾਜ ਦੇ ਹੱਥ ਵਿਚ ਇੱਕ ਛੋਟੀ ਜਿਹੀ ਛੜੀ ਸੀ। ਉਸ ਝੀਵਰ ਦੇ ਸਿਰ ਤੇ ਰਖੀ ਅਤੇ ਆਖਿਆ ਗੀਤਾ ਦਾ ਪਾਠ ਵੀ ਸੁਰ ਦੇ ਵਿਚ ਕਰਦਾ ਜਾਹ ਔਰ ਅਰਥ ਵੀ ਕਰਦਾ ਜਾਹ।

*ਸੁਨੈ ਗੁੰਗ ਜੋ ਯਾਹਿ ਸੁ ਰਸਨਾ ਪਾਵਈ॥*
*ਸੁਨੈ ਮੂੜ੍ਹ ਚਿਤ ਲਾਇ ਚਤੁਰਤਾ ਆਵਈ॥* (ਦਸਮ ਗ੍ਰੰਥ)

ਪਰਮਾਤਮਾ ਦਾ ਨਾਮ ਐਸਾ ਹੈ। ਅਗਰ ਕੋਈ ਹਿਰਦੇ ਨਾਲ ਜਪੇ ਤੇ ਰਸਨਾ ਵਿਚ ਬੋਲਣ ਦੀ ਬਰਕਤ ਆ ਜਾਂਦੀ ਹੈ। ਅੱਖਾਂ ਵਿਚ ਨਿਰਾਕਾਰ ਨੂੰ ਦੇਖਣ ਦੀ ਸ਼ਕਤੀ ਆ ਜਾਂਦੀ ਹੈ। ਕੰਨਾਂ ਵਿਚ ਅਨਾਹਦ ਨਾਦ ਸੁਨਣ ਦੀ ਸ਼ਕਤੀ ਆ ਜਾਂਦੀ ਹੈ। ਜਦ ਸਤਿਗੁਰ ਜੀ ਨੇ ਉਸ ਝੀਵਰ ਨੂੰ ਕਿਹਾ ਕਿ ਸੁਰ ਵਿਚ ਪਾਠ ਕਰਦਾ ਜਾ ਔਰ ਅਰਥ ਵੀ ਕਰਦਾ ਜਾ। ਉਹ ਇੱਕ-ਇੱਕ ਸਲੋਕ ਸੁਰ ਤਾਲ ਵਿਚ ਉਚਾਰਨ ਕਰਦਾ ਹੈ ਔਰ ਬੜੇ ਆਲਮਾਨਾ ਢੰਗ ਨਾਲ ਉਸ ਦੇ ਅਰਥ ਕਰਦਾ ਹੈ। ਉਹ ਪ੍ਰੋਹਿਤ ਤੇ ਕੁਰੂਕਸ਼ੇਤਰ ਦੇ ਸਾਰੇ ਬ੍ਰਾਹਮਣ ਸਤਿਗੁਰ ਦੇ ਚਰਨੀਂ ਪੈ ਗਏ ਔਰ ਜ਼ਬਾਨ ਵਿਚੋਂ ਨਿਕਲਿਆ ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ। ਇਹ ਸੀ ਅੱਠਵੀਂ ਜੋਤ ਧੰਨ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ, ਧੰਨਤਾ ਦੇ ਯੋਗ। ਆਪ ਲੰਬੇ ਸਮੇਂ ਤਕ ਗੁਰਗੱਦੀ ਤੇ ਬਿਰਾਜਮਾਨ ਹੋ ਕੇ, ਗੱਦੀ ਚਲਾ ਸਕਦੇ ਸਨ ਪਰ ਨਹੀਂ ਛਾਪ ਬਚਪਨ ਦੀ ਦੇਣੀ ਸੀ ਕਿ ਏਥੇ ਉਮਰ ਦੀ ਗੱਲ ਨਹੀਂ ਅਕਲ ਦੀ ਗੱਲ ਹੈ। ਆਪ ਜਦ ਜੋਤੀ ਜੋਤ ਸਮਾਉਣ ਲੱਗੇ, ਮੁਖਾਰਬਿੰਦ ਤੋਂ ਨਿਕਲਿਆ, ਬਾਬਾ ਬਕਾਲੇ। ਅੱਠਵਾਂ ਮਹਲ ਕਹਿ ਰਿਹਾ ਹੈ, ਬਾਬਾ ਬਕਾਲੇ। ਨੌਵਾਂ ਮਹਲ ਬਕਾਲੇ ਵਿਚ ਹੈ। ਕਿਤਨੀ ਦੂਰ-ਦਰਿਸ਼ਟੀ, ਕਿਤਨੀ ਸੂਝ-ਬੂਝ। ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਬਾਬਾ ਗੁਰਦਿੱਤਾ ਜੀ ਦੇ ਸਕੇ ਭਰਾ, ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਜੀ ਦੇ ਸਾਹਿਬਜ਼ਾਦੇ ਔਰ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਬਾਬਾ ਗੁਰਦਿੱਤਾ ਜੀ ਦੇ ਪੋਤਰੇ। ਇਸ ਹਿਸਾਬ ਦੇ ਨਾਲ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਜੀ ਦੇ ਪੋਤਰੇ ਹੀ ਨੇ। ਕਿਉਂਕਿ ਬਾਬਾ ਗੁਰਦਿੱਤਾ ਜੀ ਦੇ ਸਕੇ ਭਰਾ ਨੇ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ।

ਸੰਸਾਰ ਦੇ ਇਤਿਹਾਸ ਵਿਚ ਇਹ ਇੱਕ ਅਜ਼ੀਬੋ-ਗ਼ਰੀਬ ਘਟਨਾ ਹੈ। ਦਾਦਾ ਪੋਤਰੇ ਨੂੰ ਸਿੰਘਾਸਨ ਦਿੰਦਾ ਹੈ, ਪੋਤਰਾ ਦਾਦੇ ਨੂੰ ਸਿੰਘਾਸਨ ਦਿੰਦਾ ਹੈ। ਹੈਰਾਨਗੀ ਹੈ, ਐਸਾ ਇਤਿਹਾਸ ਵਿਚ ਕਦੀ ਹੋਇਆ ਨਹੀਂ। ਐਸਾ ਸੰਸਾਰ ਵਿਚ ਕਦੀ ਹੋਇਆ ਨਹੀਂ।

ਦਾਦੇ ਨੇ ਪੁਤਰਾਂ ਨੂੰ ਇੱਕ ਪਾਸੇ ਕਰਕੇ, ਸਿੰਘਾਸਨ ਤੇ ਪੋਤਰੇ ਨੂੰ ਬੈਠਾਇਆ। ਇਹੀ ਘਰ ਯੋਗ ਹੈ ਔਰ ਇਸ ਵਿਚ ਹੀ ਜੋਤ ਟਿਕ ਸਕਦੀ ਹੈ। ਇਸ ਵਿਚ ਹੀ ਰੱਬੀ ਨੂਰ ਝਲਕ ਸਕਦਾ ਹੈ। ਪਰ ਅੱਗੇ ਪੋਤਰਾ ਦਾਦੇ ਨੂੰ ਚੁਣਦਾ ਹੈ ਅਤੇ ਕਹਿੰਦਾ ਹੈ, ਬਾਬਾ ਬਕਾਲੇ। ਸਮਾ ਗਏ, ਕਿਉਂਕਿ ਜ਼ਬਾਨ ਚੋਂ ਨਾਮ ਨਹੀਂ ਉਚਾਰਨ ਕੀਤਾ ਸਿਰਫ਼ ਇਤਨਾ ਹੀ ਆਖਿਆ, ਬਾਬਾ ਬਕਾਲੇ। ਸੋਢੀਆਂ ਨੂੰ ਇੱਥੋਂ ਮੌਕਾ ਮਿਲ ਗਿਆ। ਅਕਸਰ ਹੰਕਾਰੀ ਠੱਗ ਮੌਕੇ ਦੀ ਤਲਾਸ਼ ਵਿਚ ਹੁੰਦੇ ਨੇ, ਕੋਈ ਮੌਕਾ ਲੱਭੇ। ਦੰਭੀਆਂ ਤੇ ਪਾਖੰਡੀਆਂ ਨੂੰ ਮੌਕਾ ਮਿਲ ਗਿਆ। ਬਾਈ ਗੱਦੀਆਂ ਲਾ ਕੇ ਬੈਠ ਗਏ। ਬਾਈ ਮਨੁੱਖਾਂ ਨੇ ਬਾਈ ਸੋਢੀਆਂ ਨੇ ਦਾਅਵਾ ਕੀਤਾ, ਅਸੀਂ ਗੁਰੂ, ਅਸੀਂ ਗੁਰੂ ਨਾਨਕ ਦੇਵ ਜੀ ਦੀ ਨੌਂਵੀਂ ਜੋਤ। ਆਮ ਸੰਗਤ ਸ਼ਸ਼ੋਪੰਜ ਵਿਚ ਪਈ ਹੋਈ ਸੀ। ਭੁਲੇਖੇ ਕਰਕੇ, ਸ਼ਸ਼ੋਪੰਜ ਕਰਕੇ ਲੋਕ ਬਾਈਆਂ ਨੂੰ ਮੱਥਾ ਟੇਕ ਦਿੰਦੇ ਸਨ। ਆਮ ਲੋਕੀਂ ਧਾਰਮਿਕ ਤੌਰ ਤੇ ਔਸਤਨ ਜ਼ਿਆਦਾ ਨਾਸਮਝ ਹੁੰਦੇ ਨੇ। ਆਦਿ ਕਾਲ ਤੋਂ ਐਸਾ ਚਲਿਆ ਆ ਰਿਹਾ ਹੈ। ਹੁਣ ਵੀ ਐਸਾ ਹੈ, ਧਰਮ ਦੀ, ਪਰਮਾਤਮਾ ਦੀ, ਗੁਰੂ ਦੀ ਸੂਝ-ਬੂਝ ਕਿਸੇ ਵਿਰਲੇ ਕੋਲ ਹੁੰਦੀ ਏ। ਇਹੀ ਕਾਰਨ ਹੈ ਕਿ ਕਦਮ-ਕਦਮ ਦੇ ਉੱਤੇ ਡਿੰਭ ਤੇ ਪਾਖੰਡ ਦਾਅਵਾ ਕਰ ਦਿੰਦਾ ਹੈ ਕਿ ਅਸੀਂ ਗੁਰੂ ਹਾਂ, ਅਸੀਂ ਪਰਮਾਤਮਾ ਹਾਂ ਔਰ ਆਮ ਸਾਧਾਰਨ ਵਿਅਕਤੀ ਉਹਨਾਂ ਨੂੰ ਗੁਰੂ ਜਾਂ ਪੈਗੰਬਰ ਜਾਣ ਕੇ ਪੂਜਣ ਲੱਗ ਪੈਂਦੇ ਨੇ, ਪਰਕਰਮਾਂ ਕਰਨ ਲੱਗ ਪੈਂਦੇ ਨੇ, ਨਜ਼ਰਾਨੇ ਚੜ੍ਹਾਉਣ ਲੱਗ ਪੈਂਦੇ ਨੇ। ਤੇ ਲਗਾਤਾਰ ਉਹਨਾਂ ਬਾਈਆਂ ਦੀ ਪੂਜਾ ਹੋ ਰਹੀ ਸੀ। ਪਾਖੰਡ ਸੰਸਾਰ ਤੇ ਹਰ ਵਕਤ ਮੌਜੂਦ ਰਿਹਾ ਹੈ, ਹੁਣ ਵੀ ਹੈ। ਸਿਰਫ਼ ਪਾਖੰਡ ਨੂੰ ਵੇਖਣ ਵਾਸਤੇ ਅਕਲ ਚਾਹੀਦੀ ਹੈ, ਸਮਝ ਚਾਹੀਦੀ ਹੈ, ਅੱਖ ਚਾਹੀਦੀ ਹੈ ਔਰ ਜੋ ਪਾਖੰਡ ਨੂੰ ਵੇਖ ਸਕਦਾ ਹੈ, ਉਹ ਹੀ ਸੱਚ ਨੂੰ ਵੇਖ ਸਕਦਾ ਹੈ। ਜਿਹਦੇ ਕੋਲ ਝੂਠ ਨੂੰ ਵੇਖਣ ਦੀ ਤੌਫ਼ੀਕ ਹੈ, ਓਹੀ ਸੱਚ ਨੂੰ ਵੇਖ ਸਕਦਾ ਹੈ, ਜੈਸੇ ਕਿ ਸਿਆਣੇ ਆਲਿਮ ਲੋਕ ਐਸਾ ਕਹਿੰਦੇ ਨੇ ਕਿ ਜਿਸ ਨੂੰ ਅੰਧੇਰਾ ਦਿਖਾਈ ਦਿੰਦਾ ਹੈ ਉਹ ਅੰਧਾ ਨਹੀਂ ਹੈ। ਅੰਧੇ ਨੂੰ ਅੰਧੇਰਾ ਨਹੀਂ ਦਿਖਾਈ ਦਿੰਦਾ। ਅੰਧੇ ਨੂੰ ਅੰਧੇਰੇ ਦਾ ਕੋਈ ਬੋਧ ਨਹੀਂ ਹੁੰਦਾ। ਅਰ ਜੋ ਅੰਧੇਰੇ ਨੂੰ ਦੇਖ ਸਕਦਾ ਹੈ, ਉਹ ਰੋਸ਼ਨੀ ਨੂੰ ਵੀ ਦੇਖ ਸਕਦਾ ਹੈ। ਪ੍ਰਕਾਸ਼ ਨੂੰ ਵੀ ਦੇਖ ਸਕਦਾ ਹੈ ਔਰ ਉਹ ਮਨੁੱਖ ਸੁਜਾਖਾ ਹੈ। ਅੰਧੇ ਲੋਗ ਇਹਨਾਂ ਬਾਈਆਂ ਦੀ ਪੂਜਾ ਕਰ ਰਹੇ ਸਨ। ਅੰਧੇਰਾ ਨਹੀਂ ਦਿਖਾਈ ਦਿੰਦਾ ਸੀ, ਭਟਕ ਰਹੇ ਸਨ।

ਅੱਜ ਇਕ ਐਸਾ ਪੁਰਸ਼ ਆਇਆ, ਜਿਸ ਦੀਆਂ ਅੱਖਾਂ ਵਿਚ ਚਾਨਣਾ ਸੀ, ਨੂਰ ਸੀ। ਇਤਿਹਾਸ ਵਿਚ ਇਸ ਵਿਅਕਤੀ ਦਾ ਨਾਮ ਹੈ ਮੱਖਣ ਸ਼ਾਹ ਲੁਬਾਣਾ। ਬਰਾਦਰੀ ਤੋਂ ਲੁਬਾਣਾ ਸੀ ਪਰ ਸੂਝ-ਬੂਝ ਰੱਖਦਾ ਸੀ, ਅੱਖਾਂ ਵਾਲਾ ਸੀ। ਬਾਈਆਂ ਨੂੰ ਦੋ-ਦੋ ਮੋਹਰਾਂ ਰੱਖ ਕੇ ਮੱਥਾ ਜ਼ਰੂਰ ਟੇਕਿਆ ਹੈ ਪਰ ਦਿਲ ਕਹਿ ਰਿਹਾ ਹੈ ਇਹ ਵੀ ਅੰਧੇਰਾ ਹੈ, ਇਹ ਵੀ ਅੰਧੇਰਾ ਹੈ। ਅੰਧਕਾਰ ਹੈ, ਅੰਧਕਾਰ ਹੈ, ਅੰਧਕਾਰ ਹੈ। ਤੱਸਲੀ ਨਾ ਹੋਈ। ਬਾਬੇ ਬਕਾਲੇ ਇਕ ਹਲਵਾਈ ਤੋਂ ਪੁਛਦਾ ਹੈ, ਇੱਥੇ ਸੋਢੀ ਬੰਸ ਦਾ ਕੋਈ ਹੋਰ ਵੀ ਰਹਿੰਦਾ ਹੈ। ਇਸ ਗੱਦੀ ਦਾ ਵਾਰਸ ਕੋਈ ਹੋਰ ਵੀ ਹੈ। ਉਸ ਹਲਵਾਈ ਨੇ ਕਿਹਾ ਰਹਿੰਦਾ ਤੇ ਹੈ ਉਹ

ਸਾਹਮਣੇ ਭੋਰੇ ਵਿਚ। ਕੀ ਨਾਮ ਹੈ? ਲੋਕੀਂ ਤੇਗਾ ਕਮਲਾ ਕਰਕੇ ਕਹਿੰਦੇ ਨੇ। ਨਿਕਲਦਾ ਹੀ ਨਹੀਂ ਬਾਹਰ, ਅੰਦਰ ਹੀ ਰਹਿੰਦਾ ਹੈ। ਅਕਸਰ ਦੇਖਿਆ ਗਿਆ ਹੈ ਕਿ ਦੋ ਤਰ੍ਹਾਂ ਦੇ ਵਿਅਕਤੀ ਸਮਾਜ ਦਾ ਹਿੱਸਾ ਨਹੀਂ ਬਣਦੇ। ਇੱਕ ਪਾਗਲ, ਇੱਕ ਸੰਤ। ਪਾਗਲ ਦੀ ਤਰਜ਼-ਏ-ਜ਼ਿੰਦਗੀ ਇਤਨੀ ਨੀਵੀਂ ਹੈ, ਇਤਨੀ ਨੀਵੀਂ ਹੈ ਕਿ ਪੈਰਾਂ ਤੋਂ ਥੱਲੇ ਜਾਂਦੀ ਹੈ। ਉਹਦੇ ਬੋਲ ਪੈਰਾਂ ਤੋਂ ਥੱਲੇ ਜਾਂਦੇ ਨੇ। ਪਾਗਲ ਦਾ ਸਮਾਜ ਨਾਲ ਤਾਲਮੇਲ ਨਹੀਂ ਬੈਠਦਾ। ਸੰਤ ਦਾ ਵੀ ਤਾਲਮੇਲ ਨਹੀਂ ਬੈਠਦਾ, ਉਸ ਦੇ ਬੋਲ ਸਿਰ ਦੇ ਉੱਪਰੋਂ ਲੰਘਦੇ ਨੇ। ਇੱਕ ਦੇ ਬੋਲ ਇਤਨੇ ਬੁਲੰਦ ਨੇ ਕਿ ਸਿਰ ਦੇ ਉੱਪਰੋਂ ਲੰਘਦੇ ਨੇ, ਇੱਕ ਦੇ ਬੋਲ ਇਤਨੇ ਨੀਵੇਂ ਨੇ ਕਿ ਪੈਰਾਂ ਦੇ ਥੱਲਿਉਂ ਲੰਘਦੇ ਨੇ ਇਸ ਲਈ ਪਾਗ਼ਲ ਤੇ ਸੰਤ ਕਦੀ ਸਮਾਜ ਦਾ ਹਿੱਸਾ ਨਹੀਂ ਬਣਦੇ ਔਰ ਸਮਾਜ ਭੰਬਲਭੂਸੇ ਵਿਚ ਰਹਿੰਦਾ ਹੈ। ਕੁਛ ਸ਼ਰਧਾਲੂ ਅਤੇ ਕੁਛ ਹੰਕਾਰੀ ਪਾਗ਼ਲਾਂ ਨੂੰ ਸੰਤ ਜਾਣ ਕੇ ਪੂਜਦੇ ਨੇ ਅਤੇ ਸੰਤ ਪਾਗ਼ਲ ਜਾਣ ਕੇ ਠੁਕਰਾਏ ਜਾਂਦੇ ਨੇ। ਕਰੀਬਨ-ਕਰੀਬਨ ਬਹੁਤ ਸਾਰੇ ਸੰਤ ਠੁਕਰਾਏ ਗਏ, ਸਮਾਜ ਦਾ ਹਿੱਸਾ ਨਹੀਂ ਸਨ। ਹੈਰਾਨਗੀ ਹੁੰਦੀ ਹੈ, ਈਸਾ ਸੂਲੀ ਤੇ ਚੜ੍ਹਿਆ ਹੋਇਆ ਹੈ, ਸੁਕਰਾਤ ਜ਼ਹਿਰ ਦਾ ਪਿਆਲਾ ਪੀ ਰਿਹਾ ਹੈ। ਪੰਜਵੇਂ ਗੁਰੂ ਨਾਨਕ, ਗੁਰੂ ਅਰਜਨ ਦੇਵ ਜੀ ਤੱਤੀ ਤਵੀ ਤੇ ਬੈਠੇ ਨੇ, ਉਬਲਦੀ ਦੇਗ ਵਿਚ ਬੈਠੇ ਨੇ। ਦੁਆਪਰ ਯੁਗ ਦੇ ਅਵਤਾਰੀ ਪੁਰਸ਼ ਸ੍ਰੀ ਕਰਿਸ਼ਨ ਦਾ ਜਨਮ ਕੰਸ ਦੀ ਜੇਲ੍ਹ ਵਿਚ ਹੋਇਆ ਹੈ। ਮਾਤਾ ਦੇਵਕੀ ਹੈ ਪਰ ਜਸੋਦਾ ਨੇ ਪਾਲਿਆ ਹੈ। ਪਿਤਾ ਵਾਸਦੇਵ ਹੈ ਪਰ ਨੰਦ ਬਾਬਾ ਪਿਤਾ ਕਹਿਲਾਇਆ। ਰਾਜ ਘਰਾਣੇ ਦਾ ਇਹ ਬੱਚਾ ਗਵਾਲੇ ਪਾਲਦੇ ਨੇ। ਗੁੱਜਰ ਪਾਲਦੇ ਨੇ, ਗੁੱਜਰਾਂ ਵਿਚ ਵੱਡਾ ਹੁੰਦਾ ਹੈ, ਗਵਾਲਿਆਂ ਵਿਚ ਵੱਡਾ ਹੁੰਦਾ ਹੈ, ਗਊਆਂ ਚਾਰਦਾ ਹੈ ਪਰ ਹੈ ਇਹ ਰਾਜ ਘਰਾਣੇ ਦਾ। ਤ੍ਰੇਤੇ ਯੁਗ ਦੇ ਅਵਤਾਰੀ ਪੁਰਸ਼ ਚੌਦਾਂ ਸਾਲ ਬਨ-ਬਨ ਛਾਣ ਰਹੇ ਨੇ, ਹੈਰਾਨਗੀ ਹੈ। ਠੀਕ ਆਖਿਆ ਹੈ ਕਿਸੇ ਆਲਿਮ ਨੇ, **'ਅਵਤਾਰ ਆਪਣੇ ਸਮੇਂ ਤੋਂ ਘੱਟ ਤੋਂ ਘੱਟ ਸੌ ਸਾਲ ਪਹਿਲੇ ਪੈਦਾ ਹੁੰਦਾ ਹੈ। ਜਦ ਹੁੰਦਾ ਹੈ ਸਮਝਿਆ ਨਹੀਂ ਜਾਂਦਾ। ਜਦ ਲੋਕਾਂ ਦੀ ਥੋੜੀ ਬਹੁਤ ਸਮਝ ਬਣਦੀ ਹੈ, ਉਦੋਂ ਉਹ ਹੁੰਦਾ ਨਹੀਂ'**। ਐਸਾ ਆਦਿ ਕਾਲ ਤੋਂ ਚਲਿਆ ਆ ਰਿਹਾ ਹੈ। ਅਵਤਾਰ ਦੀ ਇਸੇ ਗੱਲ ਵਿਚ ਮਹਿਮਾ ਹੈ ਕਿ ਉਹ ਬਹੁਤ ਦੂਰ ਦੀ ਗੱਲ ਕਰਦਾ ਹੈ। ਬਹੁਤ ਅਗਾਂਹ ਦੀ ਗੱਲ ਕਰਦਾ ਹੈ, ਬਹੁਤ ਬੁਲੰਦ ਗੱਲ ਕਰਦਾ ਹੈ। ਬਹੁਤ ਉੱਚੀ ਗੱਲ ਕਰਦਾ ਹੈ। ਤੇਗਾ ਕਮਲਾ, ਸੰਸਾਰ ਦੇ ਬਹੁਤ ਸਿਆਣੇ-ਸਿਆਣੇ ਮਨੁੱਖਾਂ ਨੂੰ ਪਾਗਲ ਆਖਿਆ ਗਿਆ ਹੈ। ਜੈਸੇ ਭਗਤ ਕਬੀਰ ਜੀ ਕਹਿੰਦੇ ਹਨ :-

***ਲੋਗੁ ਕਹੈ ਕਬੀਰੁ ਬਉਰਾਨਾ॥ ਕਬੀਰ ਕਾ ਮਰਮੁ ਰਾਮ ਪਹਿਚਾਨਾਂ॥***

(ਅੰਗ ੧੧੫੮)

ਸਾਰਾ ਬਨਾਰਸ ਕਹਿ ਰਿਹਾ ਹੈ, ਕਬੀਰ ਪਾਗਲ ਹੈ। ਪਰ ਬਨਾਰਸ ਵਾਸੀਆਂ ਨੂੰ ਕੌਣ ਦੱਸੇ ਕਿ ਇੱਕੋ ਹੀ ਤੇ ਸਿਆਣਾ ਮਨੁੱਖ ਹੈ, ਕਬੀਰ। ਇੱਕੋ ਹੀ ਤੇ ਸੂਝਵਾਨ ਪੁਰਸ਼ ਹੈ, ਕਬੀਰ। ਸੰਤ ਤੇ ਪਾਗ਼ਲ ਸਮਾਜ ਦਾ ਹਿੱਸਾ ਨਹੀਂ ਬਣਦੇ। ਤੀਸਰੀ ਜੋਤ, ਤੀਸਰਾ ਮਹਲਾ ਗੁਰੂ ਅਮਰਦਾਸ ਜੀ ਮਹਾਰਾਜ ਸਾਫ਼ ਕਹਿ ਰਹੇ ਨੇ :-

ਭਾਈ ਸਾਹਿਬ ਭਾਈ ਨੰਦ ਲਾਲ ਜੀ ਤੇ ਮੰਗ ਕਰਦੇ ਨੇ :-

*ਯਾ ਇਲਾਹੀ ਚਸ਼ਮੇ ਬੀਨਾ ਏ ਬਿਦੇ।*
*ਦਰ ਸਰਮ ਅਜ ਇਸ਼ਕਿ ਸੌਦਾ ਏ ਬਿਦੇ।*

ਐਹ ਮੇਰੇ ਗੁਰਦੇਵ! ਐਸਾ ਇਸ਼ਕ ਦੇ, ਐਸਾ ਰੱਬੀ ਪਿਆਰ ਦੇ ਕਿ ਦੁਨੀਆ ਮੈਨੂੰ ਪਾਗ਼ਲ ਕਹਿ ਦੇਵੇ, ਸ਼ੁਦਾਈ ਕਹਿ ਦੇਵੇ। ਅਜੇ ਤੇ ਦੁਨੀਆਂ ਮੈਨੂੰ ਗਿਆਨੀ ਕਹਿੰਦੀ ਏ, ਦਾਰਸ਼ਨਿਕ ਕਹਿੰਦੀ ਏ। ਚਿੰਤਕ ਕਹਿੰਦੀ ਏ, ਕਵੀ ਕਹਿੰਦੀ ਏ, ਮਹਾਨ ਸ਼ਾਇਰੇ-ਆਜ਼ਮ ਕਹਿੰਦੀ ਹੈ। ਹੇ ਮੇਰੇ ਗੁਰਦੇਵ! ਅਜੇ ਜਗਤ ਨੇ ਮੈਨੂੰ ਪਾਗਲ ਕਹਿਣਾ ਸ਼ੁਰੂ ਨਹੀਂ ਕੀਤਾ।

*ਦਰ ਸਰਮ ਅਜ ਇਸ਼ਕਿ ਸੌਦਾ ਏ ਬਿਦੇ।*

ਸਿਰ ਦੇ ਵਿਚ ਉਹ ਇਸ਼ਕ ਦੇ, ਉਹ ਪਿਆਰ ਦੇ, ਕਿ ਬੱਚਾ-ਬੱਚਾ ਕਹਿ ਉਠੇ ਕਿ ਨੰਦ ਲਾਲ ਪਾਗ਼ਲ ਹੋ ਗਿਆ ਹੈ। ਤੇ ਦੋ ਤਰ੍ਹਾਂ ਦੇ ਮਨੁੱਖਾਂ ਦੇ ਬੋਲ ਸਮਾਜ ਦਾ ਹਿੱਸਾ ਨਹੀਂ ਬਣਦੇ, ਪਾਗ਼ਲ ਔਰ ਸੰਤ। ਅਕਸਰ ਹਮਦਰਦੀ ਕਰਕੇ ਲੋਗ ਪਾਗ਼ਲਾਂ ਦਾ ਇਲਾਜ ਕਰਾਉਂਦੇ ਨੇ ਪਰ ਸੰਤ ਨੂੰ ਠੁਕਰਾ ਦਿੱਤਾ ਜਾਂਦਾ ਹੈ। ਸ਼ਹੀਦ ਕਰ ਦਿੰਦੇ ਨੇ, ਮਾਰ ਦਿੰਦੇ ਨੇ। ਸੂਲੀ ਤੇ ਚਾੜ੍ਹ ਦਿੰਦੇ ਨੇ, ਤੱਤੀ ਤਵੀ ਤੇ ਬੈਠਾ ਦਿੰਦੇ ਨੇ, ਚੌਂਕ ਵਿਚ ਸ਼ਹੀਦ ਕਰ ਦਿੰਦੇ ਨੇ। ਐਸਾ ਹੋਇਆ ਹੈ ਔਰ ਸੰਸਾਰ ਦਾ ਇਤਿਹਾਸ ਭਰਿਆ ਪਿਆ ਹੈ। ਬਾਬੇ ਬਕਾਲੇ ਦਾ ਇਹ ਵਿਅਕਤੀ ਕਹਿੰਦਾ ਹੈ, ਹਾਂ ਇਕ ਰਹਿੰਦਾ ਹੈ ਔਰ ਉਸ ਦਾ ਨਾਮ ਹੈ ਤੇਗਾ ਕਮਲਾ। ਬਾਈ ਤਰ੍ਹਾਂ ਦੇ ਅੰਧਕਾਰ ਨੂੰ ਦੇਖ ਕੇ ਆਇਆ ਹੈ ਮੱਖਣ ਸ਼ਾਹ ਲੁਬਾਣਾ। ਸੋਚਦਾ ਹੈ, ਚਲੋ ਇਹ ਜੋ ਅੰਧੇਰੇ ਵਿਚ ਬੈਠਾ ਹੈ, ਗੁਫ਼ਾ ਵਿਚ ਬੈਠਾ ਹੈ, ਭੋਰੇ ਵਿਚ ਬੈਠਾ ਹੈ ਇਸ ਨੂੰ ਵੀ ਵੇਖ ਲਈਏ। ਇਹ ਤੇ ਬਾਈ ਚਾਨਣੇ ਵਿਚ ਬੈਠੇ ਨੇ ਪਰ ਹੈਨ ਅੰਧੇਰਾ। ਕਿਤੇ ਐਸਾ ਨਾ ਹੋਵੇ ਕਿ ਕੋਈ ਅੰਧੇਰੇ ਵਿਚ ਬੈਠਾ ਹੈ, ਇਹ ਕੋਈ ਚਾਨਣ ਬੈਠਾ ਹੋਵੇ। ਹਨੇਰੇ ਵਿਚ ਕੋਈ ਨੂਰ ਬੈਠਾ ਹੋਵੇ। ਚਾਨਣ ਵਿਚ ਤੇ ਅੰਧਕਾਰ ਹੀ ਬੈਠਾ ਹੈ। ਬਾਈ ਦੇ ਬਾਈ ਅੰਨ੍ਹੇ ਅੰਧੇਰੇ ਦੇ ਵਿਚ। ਭੋਰੇ ਦੇ ਵਿਚ ਗਏ ਨੇ ਵਾਕਈ ਰੱਬੀ ਨੂਰ ਵੇਖਿਆ ਹੈ। ਇਸ ਮਨੁੱਖ ਕੋਲ ਅੱਖਾਂ ਦਾ ਚਾਨਣ ਹੈ ਸੀ। ਇਸ ਨੇ ਹਨੇਰਾ ਵੀ ਦੇਖ ਲਿਆ, ਚਾਨਣਾ ਵੀ ਦੇਖ ਲਿਆ। ਕੋਠੇ ਤੇ ਚੜ੍ਹ ਕੇ ਇਹ ਮੱਖਣ ਸ਼ਾਹ ਲੁਬਾਣਾ ਬੁਲੰਦ ਆਵਾਜ਼ ਨਾਲ ਕਹਿੰਦਾ ਹੈ, **ਗੁਰ ਲਾਧੋ ਰੇ, ਗੁਰ ਲਾਧੋ ਰੇ।** ਨੌਵੀਂ ਜੋਤ, ਨੌਵਾਂ ਮਹਲਾ, ਨੌਵਾਂ ਘਰ ਇਸ ਅੰਧੇਰੀ ਕੋਠੜੀ ਵਿਚ ਹੈ, ਗੁਫ਼ਾ ਵਿਚ ਹੈ। ਉਹ ਚਾਨਣ ਇਸ ਅੰਧੇਰੇ ਵਿਚ ਹੈ। ਇਹ ਜੋ ਚਾਨਣੇ ਵਿਚ ਬੈਠੇ ਨੇ ਇਹ ਤੇ ਹਨੇਰਾ ਹੀ ਹਨ, ਅੰਧਕਾਰ ਹੈ, ਅੰਧਕਾਰ ਹੈ। ਇਸ ਤਰ੍ਹਾਂ ਗੁਰੂ ਤੇਗ ਬਹਾਦਰ ਜੀ ਮਹਾਰਾਜ ਪ੍ਰਗਟ ਹੋਏ। ਆਪ ਗੁਰੂ ਨੇ, ਮਹਾਨ ਚਿੰਤਕ ਨੇ, ਮਹਾਨ ਆਨੰਦ ਤੇ ਸਰੂਰ ਨਾਲ ਭਰੇ ਹੋਏ ਨੇ। ਪਰ ਗੁਪਤ ਬੈਠੇ ਨੇ। ਅੱਜ ਕਿਸੇ ਨੇ ਉਸੇ

ਹੀ ਨੂਰ ਨੂੰ, ਉਸੇ ਹੀ ਸ਼ਕਤੀ ਨੂੰ, ਉਸੇ ਹੀ ਅਧਿਆਤਮਿਕ ਗੁਣਾਂ ਨੂੰ ਪ੍ਰਗਟ ਕਰ ਦਿੱਤਾ ਹੈ। ਓਹੀ ਸ਼ਕਤੀ ਨੇ ਅੱਜ ਆਪਣੇ ਆਪ ਨੂੰ ਨਿਛਾਵਰ ਕਰ ਦਿੱਤਾ ਹੈ, ਕੁਰਬਾਨ ਕਰ ਦਿੱਤਾ ਹੈ, ਚਾਂਦਨੀ ਚੌਕ ਵਿਚ ਔਰ ਇਸ ਤਰ੍ਹਾਂ ਦੇਸ ਦੀ ਸੰਸਕ੍ਰਿਤੀ ਨੂੰ ਬਚਾਇਆ ਹੈ।

ਕਸ਼ਮੀਰ ਵਿਚ ਜਦ ਧਰਮ ਖ਼ਤਰੇ ਵਿਚ ਹੋਇਆ ਅਤੇ ਭਾਰਤ ਵਿਚ ਧਰਮ ਦਾ ਚਿੰਨ੍ਹ ਸੀ ਜਨੇਊ ਤੇ ਤਿਲਕ। **ਦੇਸ ਦਾ ਪੁਰਾਣਾ ਧਰਮ ਮੱਥੇ ਤੇ ਤਿਲਕ ਲਾਉਂਦਾ ਹੈ ਅਤੇ ਜਨੇਊ ਪਹਿਨਦਾ ਹੈ।** ਜਦ ਟੁੱਟਦੇ ਗਏ ਜਨੇਊ, ਮਿਟਦੇ ਗਏ ਤਿਲਕ ਤੋ ਤਿਲਕਧਾਰੀ, ਜਨੇਊਧਾਰੀ ਅਨੰਦਪੁਰ ਸਾਹਿਬ ਵਿਚ ਆਏ ਅਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਜੀ ਦੇ ਅੱਗੇ ਫ਼ਰਿਆਦ ਕਰਨ ਲੱਗ ਪਏ। ਹੇ ਪ੍ਰਭੂ! ਸਾਡਾ ਇਹ ਧਾਰਮਿਕ ਚਿੰਨ੍ਹ ਖ਼ਤਰੇ ਵਿਚ ਹੈ। ਉਦੋਂ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਉਮਰ ਨੌਂ ਸਾਲ ਦੀ ਸੀ ਅਤੇ ਉਹ ਕੋਲ ਬੈਠੇ ਸਨ। **ਜਦ ਕਸ਼ਮੀਰੀ ਪੰਡਿਤ ਕਿਰਪਾ ਰਾਮ ਬਹੁਤ ਸਾਰੇ ਸਾਥੀਆਂ ਨੂੰ ਨਾਲ ਲੈ ਕੇ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਬਾਰ ਵਿਚ ਫ਼ਰਿਆਦ ਕਰਨ ਆਇਆ।** ਪ੍ਰਭੂ! ਸਾਡਾ ਇਹ ਧਾਰਮਿਕ ਚਿੰਨ੍ਹ ਬਚਾਉ। ਭਾਵੇਂ ਇਹ ਦੇਸ ਸੰਨਿਆਸੀ, ਜੋਗੀ, ਜੰਗਮਾਂ ਨਾਲ ਭਰਿਆ ਹੋਇਆ ਸੀ, ਭਗਤਾਂ ਨਾਲ ਭਰਿਆ ਹੋਇਆ ਸੀ ਪਰ ਕਸ਼ਮੀਰ ਦੇ ਇਹਨਾਂ ਮੁਖੀਆਂ ਨੂੰ ਆਸਰਾ ਗੁਰੂ ਤੇਗ ਬਹਾਦਰ ਜੀ ਸਾਹਿਬ ਵਿਚ ਦਿਖਾਈ ਦਿੱਤਾ। ਵਾਕਈ ਉਹ ਆਸਰਾ ਬਣੇ। ਪਹਿਲੇ ਤੇ ਉਹਨਾਂ ਮੁਖਾਰਬਿੰਦ ਤੋਂ ਇਹ ਉਚਾਰਨ ਕੀਤਾ ਕਿ ਕੋਈ ਬਹੁਤ ਵੱਡੀ ਆਤਮਾ ਕੁਰਬਾਨੀ ਦੇਵੇ, ਸ਼ਹਾਦਤ ਦੇਵੇ ਤੇ ਇਹ ਜਨੇਊ ਬਚ ਸਕਦਾ ਹੈ। ਇਹ ਤਿਲਕ ਬਚ ਸਕਦਾ ਹੈ। ਕੋਲ ਬੈਠੇ, ਨੌਂ ਸਾਲ ਦੇ ਬਾਲਕ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਅਜੇ ਨਾਮ ਸੀ ਗੋਬਿੰਦ ਰਾਇ, ਹੱਥ ਜੋੜ ਕੇ ਕਹਿੰਦੇ ਨੇ ਗੁਰਦੇਵ ਪਿਤਾ ਜੀ, ਕਿਸੇ ਨੂੰ ਤੈਰਨਾ ਸਿਖਾਉਣਾ ਹੋਵੇ ਤਾਂ ਪਾਣੀ ਵਿਚ ਪਹਿਲੇ ਆਪ ਤੈਰਨਾ ਪੈਂਦਾ ਹੈ। ਕਿਸੇ ਨੂੰ ਮਰਨਾ ਸਿਖਾਉਣਾ ਹੋਵੇ, ਪਹਿਲੇ ਆਪ ਮਰਨਾ ਪੈਂਦਾ ਹੈ। ਖੜਾਵਾਂ ਪਹਿਨ ਕੇ ਗੁਰੂ ਤੇਗ ਬਹਾਦਰ ਸਾਹਿਬ ਜੀ ਆਪ ਚਲ ਪਏ। ਠੀਕ ਇਕ ਸ਼ਾਇਰ ਕਹਿੰਦਾ ਹੈ। **'ਅਕਸਰ ਕਾਤਿਲ ਮਕਤੂਲ ਕੋਲ ਜਾਂਦੇ ਰਹੇ ਨੇ ਕਤਲ ਕਰਨ ਲਈ। ਲੇਕਿਨ ਮਕਤੂਲ ਕਾਤਿਲ ਕੋਲ ਜਾਵੇ, ਸੰਸਾਰ ਦੇ ਇਤਿਹਾਸ ਵਿਚ ਪਹਿਲੀ ਦਫ਼ਾ ਆਇਆ ਔਰ ਉਸ ਮਕਤੂਲ ਦਾ ਨਾਮ ਸੀ, 'ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ'**। ਦਿੱਲੀ ਦੇ ਚਾਂਦਨੀ ਚੌਕ ਵਿਚ ਆਪਣਾ ਖ਼ੂਨ ਡੋਲ੍ਹ ਦਿੱਤਾ ਔਰ ਇਸ ਤਰ੍ਹਾਂ ਭਾਰਤ ਦੇ ਧਰਮ ਦਾ ਤਿਲਕ ਬਚ ਗਿਆ। ਆਪਣੇ ਸੁਆਸਾਂ ਦੀ ਡੋਰੀ ਨੂੰ ਤੋੜ ਦਿੱਤਾ ਔਰ ਇਸ ਤਰ੍ਹਾਂ ਜਨੇਊ ਦੀ ਡੋਰੀ ਬਚ ਗਈ। ਇਸ ਵਾਸਤੇ ਆਪ ਦੇ ਨਾਲ ਇਹ ਸ਼ਬਦ ਜੁੜ ਗਏ:-

*ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*
*ਸਾਧਨਿ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰੁ ਸੀ ਨ ਉਚਰੀ॥ ੧੩॥*
*ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰੁ ਸਿਰਰੁ ਨ ਦੀਆ॥*

(ਦਸਮ ਗ੍ਰੰਥ, ਅੰਗ ੫੪)

ਚਰਨ ਕਮਲਾਂ ਵਿਚ ਜਾ ਬਿਰਾਜੇ।

*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਆ ਪਯਾਨ॥*

*- - - - - - - - - - - - - - - - - - - - - - - -*

*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥*

(ਦਸਮ ਗ੍ਰੰਥ, ਅੰਗ ੫੪)

ਦੇਵਤਿਆਂ ਨੇ ਤੇ ਜੈ ਜੈਕਾਰ ਕੀਤਾ।

*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਆ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥ ੧੫॥*
*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥੧੬॥*

(ਦਸਮ ਗ੍ਰੰਥ, ਅੰਗ ੫੪)

ਆਪ ਜੀ ਦੇ ਨਾਲ ਲਕਬ ਜੁੜਿਆ:-

*ਗੁਰ ਤੇਗ ਬਹਾਦਰ॥ ਹਿੰਦ ਦੀ ਚਾਦਰ॥*

ਵਾਕਈ ਸਭ ਦਾ ਪਰਦਾ ਬਣ ਗਏ। ਸਾਰੇ ਹੀ ਮਜ਼ਲੂਮਾਂ ਦੀ ਚੱਦਰ ਬਣ ਗਏ। ਸਾਰੇ ਹੀ ਦੇਸ ਦੀ ਚੱਦਰ ਬਣ ਗਏ। ਦੇਸ ਦੀ ਸੰਸਕ੍ਰਿਤੀ ਬਚ ਗਈ, ਦੇਸ ਦਾ ਤਿਲਕ ਬਚ ਗਿਆ। ਦੇਸ ਦਾ ਜਨੇਊ ਬਚ ਗਿਆ। ਇਸ ਵਾਸਤੇ ਮੈਂ ਅਕਸਰ ਐਸਾ ਕਹਿੰਦਾ ਹੁੰਦਾ ਹਾਂ ਕਿ ਇਹ ਪਹਿਨਿਆ ਹੋਇਆ ਜਨੇਊ ਗੁਰੂ ਤੇਗ ਬਹਾਦਰ ਜੀ ਦੇ ਸੁਆਸ ਨੇ। ਇਹ ਚਮਕਦਾ ਹੋਇਆ ਮੱਥੇ ਦਾ ਤਿਲਕ, ਇਹ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਜੀ ਦਾ ਖ਼ੂਨ ਹੈ। ਨਾ ਡੁਲ੍ਹਦਾ ਖ਼ੂਨ ਨਹੀਂ ਬਚਣਾ ਸੀ ਤਿਲਕ, ਨਾ ਟੁੱਟਦੀ ਸੁਆਸਾਂ ਦੀ ਡੋਰੀ, ਨਹੀਂ ਬਚਣੀ ਸੀ ਜਨੇਊ ਦੀ ਡੋਰੀ।

ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਜੀ ਦੇ ਬੋਲ ਤੇ ਸ਼ਬਦ ਬੈਰਾਗ ਪੂਰਵਕ ਨੇ। ਇੱਕ-ਇੱਕ ਸ਼ਬਦ ਦੇ ਵਿਚ ਬੈਰਾਗ ਹੀ ਬੈਰਾਗ ਹੈ। ਬੜੀ ਅਗੰਮੀ ਸਿੱਖਿਆ ਹੈ ਔਰ ਦੀਖਿਆ ਹੈ। ਬੇਸ਼ਤਰ ਥਾਵਾਂ ਤੇ ਮਨ ਨੂੰ ਉਪਦੇਸ਼ ਹੈ ਔਰ ਐਸੀ ਸਿੱਖਿਆ ਹੈ ਕਿ ਮਨ ਸੰਸਾਰ ਵਿਚ ਲਿਪਾਇਮਾਨ ਨਾ ਹੋਵੇ ਬਲਕਿ ਨਿਰਲੇਪ ਹੋ ਜਾਏ। ਮਨ ਨੂੰ ਤਾੜਨਾ ਹੈ, ਮਨ ਨੂੰ ਉਪਦੇਸ਼ ਹੈ। ਮਨ ਨੂੰ ਸਮਝਾਉਣ ਦਾ ਯਤਨ ਹੈ। ਤਦੇ ਤੇ ਆਪ ਕਹਿੰਦੇ ਨੇ :-

*ਬਿਰਥਾ ਕਹਉ ਕਉਨ ਸਿਉ ਮਨ ਕੀ॥* (ਅੰਗ ੪੧੧)

ਕੀ ਹਾਲਤ ਮਨ ਦੀ ਬਿਆਨ ਕਰੀਏ?

ਬਿਰਥਾ ਕਹਉ ਕਉਨ ਸਿਉ ਮਨ ਕੀ॥
ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥ ੧ ॥ ਰਹਾਉ॥
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥ ੧॥
ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ॥ ੨॥
(ਅੰਗ ੪੧੧)

ਫਿਰ ਮਨ ਨੂੰ ਉਪਦੇਸ਼ ਦਿੰਦੇ ਨੇ ਕਿ ਹੇ ਮਨ! ਤੂੰ ਕਿਹੜੇ ਪੁੱਠੇ ਪਾਸੇ ਲਗਿਆ ਹੈਂ। ਕਿਉਂ ਗ਼ਲਤ ਮਾਰਗ ਤੇ ਚਲ ਰਿਹਾ ਹੈਂ :-

ਕਹਉ ਕਹਾ ਅਪਨੀ ਅਧਮਾਈ ॥
ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ॥ ੧ ॥ ਰਹਾਉ॥
ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ॥
ਦੀਨ ਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ॥ ੧॥
ਮਗਨ ਰਹਿਓ ਮਾਇਆ ਮੈ ਨਿਸ ਦਿਨਿ ਛੁਟੀ ਨ ਮਨ ਕੀ ਕਾਈ॥
ਕਹਿ ਨਾਨਕ ਅਬ ਨਾਹਿ ਅਨਤ ਗਤਿ ਬਿਨੁ ਹਰਿ ਕੀ ਸਰਨਾਈ॥ ੨॥
(ਅੰਗ ੭੧੮)

ਇਸ ਤਰ੍ਹਾਂ ਬੈਰਾਗ ਨਾਲ, ਨਿਰਲੇਪਤਾ ਦੇ ਉਪਦੇਸ਼ ਤੇ ਸੰਦੇਸ਼ ਨਾਲ ਭਰੀ ਹੋਈ ਆਪ ਜੀ ਦੀ ਬਾਣੀ ਹੈ, ਆਪ ਜੀ ਦੇ ਸਲੋਕ ਮਹਲਾ ਨੌਵਾਂ, ਇੱਕ-ਇੱਕ ਸਲੋਕ ਅਗੰਮੀ ਦੁਨੀਆਂ ਦੇ ਦਰਵਾਜ਼ੇ ਖੋਲ੍ਹਦਾ ਹੈ। ਪ੍ਰਭੂ ਨਾਲ ਜੋੜਨ ਦਾ ਵਸੀਲਾ ਬਣਦਾ ਹੈ।

ਰੇ ਨਰ ਇਹ ਸਾਚੀ ਜੀਅ ਧਾਰਿ॥ (ਅੰਗ ੬੩੩)

ਆਪ ਜੀ ਦਾ ਇਕ ਪਾਵਨ ਸ਼ਬਦ :-

ਰੇ ਨਰ ਇਹ ਸਾਚੀ ਜੀਅ ਧਾਰਿ॥
ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ॥ ੧ ॥ ਰਹਾਉ॥
(ਅੰਗ ੬੩੩)

ਜਗਤ ਨੂੰ ਸੁਪਨੇ ਦੀ ਤਰ੍ਹਾਂ ਵੇਖ, ਇਹ ਸੱਚ ਨਹੀਂ ਹੈ, ਸੁਪਨਾ ਹੈ। ਇਹ ਨਹੀਂ ਹੈ ਕਿ ਨਹੀਂ ਹੈ, ਹੈ ਪਰ ਸੁਪਨੇ ਪ੍ਰਤੀ ਹੈ। ਅੱਜ ਹੈ, ਕਲ੍ਹ ਨਹੀਂ ਹੋ ਜਾਂਦਾ ਹੈ। ਅੱਜ ਇਹ ਜੀਵਨ ਹੈ, ਕਲ੍ਹ ਸੁਪਨਾ ਹੋ ਜਾਂਦਾ ਹੈ।

ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥ (ਅੰਗ ੧੪੨੭)

ਇਸ ਤਰ੍ਹਾਂ ਤੂੰ ਜਗਤ ਨੂੰ ਜਾਣ, ਇਸ ਤਰ੍ਹਾਂ ਤੂੰ ਸੰਸਾਰ ਨੂੰ ਜਾਣ। ਸਾਰੇ ਸਲੋਕਾਂ ਦੇ ਰਾਹੀਂ, ਸਾਰੇ ਸ਼ਬਦਾਂ ਦੇ ਰਾਹੀਂ, ਮਹਾਰਾਜ ਮਨੁੱਖ ਦੀਆਂ ਮਨੋ ਬਿਰਤੀਆਂ ਵਿਚ

ਤਿਆਗ ਦੀ ਭਾਵਨਾ ਨੂੰ ਉਜਾਗਰ ਕਰਦੇ ਨੇ। ਬੈਰਾਗ ਦਾ ਸੰਗੀਤ ਆਲਾਪ ਕੇ ਮਨ ਨੂੰ ਬੈਰਾਗੀ ਕਰਦੇ ਨੇ, ਤਾਂਕਿ ਮਨ ਵਿਚ ਪ੍ਰਭੂ ਦੀ ਪਿਆਸ ਪੈਦਾ ਹੋ ਜਾਏ, ਪਰਮਾਤਮਾ ਦੇ ਨਾਮ ਦੀ ਭੁੱਖ ਪੈਦਾ ਹੋ ਜਾਏ। ਸਮੁੱਚੇ ਦੇਸ ਨੂੰ, ਆਸਾਮ, ਬੰਗਾਲ ਤਕ ਆਪ ਜੀ ਦਾ ਭਰਮਣ ਹੈ, ਪ੍ਰਭੂ ਨਾਲ ਜੋੜਦੇ-ਜੋੜਦੇ, ਸਰੀਰ ਰੂਪ ਵਿਚ ਤਤਾਂ ਵਿਚ ਸਮਾ ਗਏ, ਜੋਤ ਰੂਪ ਵਿਚ ਗੋਬਿੰਦ ਰਾਇ ਜੀ ਦੇ ਅੰਦਰ ਬਿਰਾਜਮਾਨ ਹੋਏ ਔਰ ਇਸ ਤਰੀਕੇ ਨਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਦਸਵਾਂ ਘਰ ਬਣੇ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਜਿਨ੍ਹਾਂ ਦੀ ਅਗਾਧ ਬੋਧ ਮਹਿਮਾਂ, ਇਸ ਢੰਗ ਨਾਲ ਇਤਿਹਾਸਕਾਰਾਂ ਨੇ ਬਿਆਨ ਕੀਤੀ ਹੈ।

***

# ਗੁਰੂ ਗੋਬਿੰਦ ਸਿੰਘ ਜੀ

*ਛਾਏ ਜਾਤੀ ਏਕਤਾ, ਅਨੇਕਤਾ ਬਿਲਾਏ ਜਾਤੀ।*
*ਹੌਵਤ ਕੁਚੀਲਤਾ ਕਤੇਬਨ ਕੁਰਾਨ ਕੀ।*
*ਪਾਪ ਹੀ ਪਰਪੱਕ ਜਾਤੇ, ਧਰਮ ਧੱਸਕ ਜਾਤੇ।*
*ਬਰਨ ਗਰਕ ਜਾਤੇ, ਸਹਿਤ ਵਿਧਾਨ ਕੀ।*
*ਦੇਵੀ ਦੇਵ ਦੇਹੁਰਾ, ਸੰਤੋਖ ਸਿੰਘ ਦੂਰ ਹੋਤੇ।*
*ਰੀਤ ਮਿਟ ਜਾਤੀ, ਕਥਾ ਬੇਦਨ ਪੁਰਾਨ ਕੀ।*
*ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ।*
*ਮੂਰਤਿ ਨਾ ਹੋਤੀ ਜੋ ਪਹਿ ਕਰੁਣਾ ਨਿਧਾਨ ਕੀ।*

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਦਸਵਾਂ ਟਿਕਾਣਾ। ਗੁਰ ਜੋਤੀ ਦਾ ਦਸਵਾਂ ਘਰ। ਆਪ ਦਸਵੇਂ ਪਾਤਸ਼ਾਹ ਕਹਿਲਾਏ। ਅਗੰਮੀ ਛਾਪ ਆਪ ਜੀ ਨੇ ਛੋੜੀ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਸ਼ਿਸ਼ ਤਤਵ ਮਨੁੱਖ ਦੇ ਅੰਦਰ ਉਜਾਗਰ ਕਰਨ ਦੀ ਕੋਸ਼ਿਸ਼ ਕੀਤੀ, ਕਿ ਤੂੰ ਸਿੱਖ ਹੈਂ, ਤੂੰ ਸਿੱਖ ਹੈਂ। ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਤਕ, ਸ਼ਿਸ਼ ਤਤਵ ਸੰਪੂਰਨ ਹੋ ਗਿਆ, ਭਾਵ ਸਿੱਖ ਨੇ ਜਾਣ ਜਾਣ ਕੇ ਇਹ ਜਾਣ ਲਿਆ ਕਿ ਹੇ ਪ੍ਰਭੂ! ਮੈਂ ਨਹੀਂ ਜਾਣ ਸਕਦਾ। ਤੂੰ ਮੇਰੀ ਜਾਨਣ ਦੀ ਸੀਮਾ ਤੋਂ ਅੱਗੇ ਹੈਂ, ਬਹੁਤ ਜ਼ਿਆਦਾ ਅੱਗੇ ਹੈਂ।

*ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥* (ਅੰਗ ੫੪੭)

ਤੂੰ ਤੇ ਸਾਗਰ ਦੀ ਤਰ੍ਹਾਂ ਹੈਂ ਪਰ ਮੇਰੀ ਮੱਤ, ਸਮਝ ਇਕ ਪਿਆਲੇ ਦੀ ਤਰ੍ਹਾਂ ਹੈ। ਸਾਗਰ ਪਿਆਲੇ ਵਿਚ ਕਿਸ ਤਰ੍ਹਾਂ ਆਵੇਗਾ? ਸਾਗਰ ਪਿਆਲੇ ਵਿਚ ਨਹੀਂ ਸਮਾ ਸਕਦਾ। ਜਾਣ ਜਾਣ ਕੇ ਮੈਂ ਇਹ ਜਾਣਿਆ ਹੈ ਕਿ ਮੈਂ ਕੁਛ ਨਹੀਂ ਜਾਣਦਾ। ਅਗਰ ਐਸਾ ਕਿਸੇ ਦੇ ਅੰਦਰ ਅਨੁਭਵ ਪੈਦਾ ਹੋ ਜਾਏ ਕਿ ਮੈਂ ਨਹੀਂ ਜਾਣ ਸਕਦਾ ਤੇ ਉਸ ਨੇ ਅਸਲ ਤਤ ਨੂੰ ਜਾਣ ਲਿਆ ਔਰ ਜਿਹੜਾ ਦਾਅਵਾ ਕਰੇ ਮੈਂ ਜਾਣ ਲਿਆ ਹੈ, ਮੈਂ ਸਭ ਕੁਛ ਜਾਣ ਲਿਆ ਹੈ ਤੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ :-

*ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ॥* (ਅੰਗ ੩੯੨)

ਇਸ ਸੰਬੰਧ ਵਿਚ ਏਥਨ ਦੇ ਇੱਕ ਪ੍ਰਸਿੱਧ ਸੰਤ ਸੁਕਰਾਤ ਦੀ ਗਾਥਾ ਯਾਦ ਆਉਂਦੀ ਏ। ਉਹ ਆਪਣੀ ਆਪ-ਬੀਤੀ ਵਿਚ ਲਿਖਦਾ ਹੈ। ਜਦ ਮੈਂ ਬੱਚਾ ਸੀ,

ਬੱਚਿਆਂ ਨਾਲ ਖੇਡਦਾ ਹੋਇਆ ਅਕਸਰ ਮੈਂ ਡੀਂਗਾਂ ਮਾਰਦਾ ਸੀ, ਕੀ? ਬੱਚਿਆਂ ਨੂੰ ਮੈਂ ਰੋਹਬ ਨਾਲ ਕਹਿੰਦਾ ਹੁੰਦਾ ਸੀ ਬਲਕਿ ਦਬਾਉ ਪੂਰਵਕ ਕਹਿੰਦਾ ਹੁੰਦਾ ਸੀ ਕਿ ਮੈਂ ਸਭ ਕੁਛ ਜਾਣਦਾ ਹਾਂ। ਇਸ ਤਰੀਕੇ ਨਾਲ ਬੱਚੇ ਮੈਥੋਂ ਭੈਭੀਤ ਰਹਿੰਦੇ ਸਨ ਔਰ ਮੈਨੂੰ ਮੁਖੀਆ ਕਰਕੇ ਸਮਝਦੇ ਸਨ। ਇਹ ਮਹਾਨ ਦਾਰਸ਼ਨਿਕ ਸੰਤ ਕਹਿੰਦਾ ਹੈ ਕਿ ਜਦ ਮੈਂ ਜਵਾਨ ਹੋਇਆ ਤੇ ਜਵਾਨਾਂ ਵਿਚ ਬੈਠ ਕੇ ਮੈਂ ਇਹ ਕਹਿਣਾ ਸ਼ੁਰੂ ਕੀਤਾ ਕਿ ਕੁਛ ਐਸਾ ਵੀ ਹੈ ਜੋ ਮੈਂ ਨਹੀਂ ਜਾਣਦਾ।

ਅਗਾਂਹ ਚਲ ਕੇ ਲਿਖਦਾ ਹੈ ਕਿ ਅੱਜ ਮੈਂ ਬੁੱਢਾ ਹੋ ਗਿਆ ਹਾਂ, ਬਿਰਧ ਹੋ ਗਿਆ ਹਾਂ ਔਰ ਮੈਂ ਐਲਾਨੀਆ ਕਹਿ ਰਿਹਾ ਹਾਂ ਕਿ ਮੈਂ ਕੁਛ ਵੀ ਨਹੀਂ ਜਾਣਦਾ। ਮਨੁੱਖ ਦੀ ਜੀਵਨ ਭਰ ਦੀ ਜਾਣਕਾਰੀ ਸਾਗਰ ਦੇ ਵਿਚੋਂ ਮਿਲੀ ਇਕ ਬੂੰਦ ਤੋਂ ਜ਼ਿਆਦਾ ਨਹੀਂ ਹੈ। ਸਿੱਖ ਹੋਣਾ ਉਸ ਦਿਨ ਸੰਪੂਰਨ ਹੋ ਜਾਂਦਾ ਹੈ, ਕਿਸ ਦਿਨ? ਜਿਸ ਦਿਨ ਸਿੱਖ, ਸਿਖ ਸਿਖ ਕੇ ਜਾਣ ਜਾਣ ਕੇ ਕਹਿ ਦਿੰਦਾ ਹੈ ਕਿ ਮੈਂ ਨਹੀਂ ਜਾਣ ਸਕਦਾ। ਹੇ ਪ੍ਰਭੂ! ਤੂੰ ਅਸੀਮ ਹੈਂ, ਮੇਰੀ ਜਾਨਣ ਦੀ ਸਮਰੱਥਾ ਸੀਮਾ ਵਿਚ ਹੈ। ਮੇਰਾ ਵੇਖਣਾ ਸੀਮਾ ਵਿਚ ਹੈ, ਮੇਰਾ ਸੁਨਣਾ ਸੀਮਾ ਵਿਚ ਹੈ, ਮੇਰਾ ਬੋਲਣਾ ਸੀਮਾ ਵਿਚ ਹੈ, ਮੇਰਾ ਸਮਝਣਾ ਸਮਝਾਉਣਾ ਸੀਮਾ ਵਿਚ ਹੈ। ਇਸ ਵਾਸਤੇ ਮੈਂ ਨਹੀਂ ਜਾਣ ਸਕਦਾ। ਐਸਾ ਭਾਉ ਪੈਦਾ ਹੁੰਦਿਆਂ ਹੀ ਮਨੁੱਖ ਵਿਸਮਾਦ ਵਿਚ ਖੋਹ ਜਾਂਦਾ ਹੈ, ਅਸਚਰਜਤਾ ਵਿਚ ਖੋਹ ਜਾਂਦਾ ਹੈ ਔਰ ਅਗੰਮੀ ਰਸ ਵਿਚ ਡੁੱਬ ਜਾਂਦਾ ਹੈ। **ਸਿੱਖੀ ਸਰੂਪ ਗੁਰੂ ਤੇਗ ਬਹਾਦਰ ਜੀ ਤਕ ਸੰਪੂਰਨ ਹੋ ਗਿਆ।**

**ਇਸ ਸਿੱਖ ਸਰੂਪ ਨੂੰ ਫਿਰ ਸਜਾਇਆ ਹੈ, ਸ਼ਿੰਗਾਰਿਆ ਹੈ। ਸਰੂਪ ਤੇ ਬਣ ਗਿਆ। ਸ਼ਕਲ ਸੂਰਤ ਤੇ ਬਣ ਗਈ। ਇਸ ਨੂੰ ਫਿਰ ਕਪੜੇ ਪਹਿਨਾਏ, ਇਸ ਨੂੰ ਫਿਰ ਗਹਿਣੇ ਪਹਿਨਾਏ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ। ਸੰਵਾਰ ਕੇ ਸ਼ਿੰਗਾਰ ਕੇ ਇਸ ਨੂੰ ਨਾਮ ਦਿੱਤਾ ਸਿੰਘ, ਫਿਰ ਇਸ ਨੂੰ ਨਾਮ ਦਿੱਤਾ ਖ਼ਾਲਸਾ। ਸਿੱਖ ਕੌਮੀ ਨਾਮ ਹੈ। ਸਿੰਘ, ਖ਼ਾਲਸਾ ਤਖ਼ੱਲਸ ਹੈ।** ਉਪਨਾਮ ਹੈ, ਗੁਣਾਤਮਕ ਨਾਮ ਹੈ। ਜਿਸ ਨੂੰ ਉਰਦੂ ਫ਼ਾਰਸੀ ਵਿਚ ਤਖ਼ੱਲਸ ਕਹਿੰਦੇ ਨੇ। ਖ਼ਾਸ ਨਾਮ ਵਿਸ਼ੇਸ ਨਾਮ, ਗੁਣਾਤਮਕ ਨਾਮ। ਸਿੱਖ ਵਾਸਤਵਿਕ ਨਾਮ ਹੈ, ਹਕੀਕੀ ਨਾਮ ਹੈ ਔਰ ਸਿੱਖ ਤਤਵ ਉਸ ਦਿਨ ਸੰਪੂਰਨ ਹੋ ਜਾਂਦਾ ਹੈ, ਜਿਸ ਦਿਨ ਆਪਣੀ ਸੀਮਾ ਦਾ ਪਤਾ ਚਲ ਜਾਂਦਾ ਹੈ ਔਰ ਪਰਮਾਤਮਾ ਦੇ ਅਸੀਮ ਹੋਣ ਦਾ ਪਤਾ ਚਲ ਜਾਂਦਾ ਹੈ। ਅਸੀਮ ਹੈ, ਅਸੀਮ ਹੈ। ਮੈਂ ਕਿਤਨਾ ਵੀ ਜਾਣ ਲਵਾਂ, ਨਹੀਂ ਜਾਣ ਸਕਦਾ। ਮੈਂ ਕਰੋੜਾਂ ਜਨਮ ਵੀ ਧਾਰਨ ਕਰ ਲਵਾਂ, ਨਹੀਂ ਜਾਣ ਸਕਦਾ। ਤੇ ਸਿੱਖ ਤੇ ਸੰਪੂਰਨ ਹੋ ਗਿਆ। ਮੁਜੱਸਮਾ ਬਣ ਗਿਆ। **ਇਸੇ ਹੀ ਮੁਜੱਸਮੇ ਨੂੰ ਬਸਤਰ ਪਹਿਨਾਏ ਨੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ। ਇਸੇ ਹੀ ਮੁਜੱਸਮੇ ਨੂੰ ਸੰਵਾਰਿਆ ਹੈ, ਸ਼ਿੰਗਾਰਿਆ ਹੈ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ।** ਕੁਲ ਟੋਟਲ ਆਯੂ ਆਪ ਜੀ ਦੀ ੪੨ ਸਾਲਾਂ ਦੀ ਔਰ ਅਜ਼ੀਮ ਰਚਨਾ ਦਸਮ ਗ੍ਰੰਥ। ਆਪ ਜੀ ਦੀ ਕਾਵਿ ਸ਼ੈਲੀ ਬਹੁਤ ਪਹਿਲੂਆਂ ਨੂੰ ਛੂੰਹਦੀ ਹੈ। ਹਜ਼ਾਰਾਂ ਤਰ੍ਹਾਂ ਦੇ ਛੰਦ ਦਸਮ ਗ੍ਰੰਥ ਵਿਚ ਮਿਲਦੇ ਨੇ। ਨੌਂ ਸਾਲ ਦੀ ਉਮਰ ਵਿਚ ਆਪ ਗੁਰਗੱਦੀ ਤੇ ਬਿਰਾਜਮਾਨ ਹੋਏ। ਸ਼ਹਾਦਤ ਹੋਈ ਗੁਰੂ ਤੇਗ

ਬਹਾਦਰ ਸਾਹਿਬ ਜੀ ਦੀ। ਰੰਗਰੇਟਾ ਨੌਵੇਂ ਪਾਤਸ਼ਾਹ ਜੀ ਦਾ ਸੀਸ ਲੈ ਕੇ ਅਨੰਦਪੁਰ ਸਾਹਿਬ ਗੋਬਿੰਦ ਰਾਇ ਜੀ ਦੀ ਹਜ਼ੂਰੀ ਵਿਚ ਹਾਜ਼ਰ ਹੋਇਆ। ਸੀਸ ਨੂੰ ਪ੍ਰਣਾਮ ਕੀਤਾ ਗੋਬਿੰਦ ਰਾਇ ਜੀ ਨੇ। ਜਿਸ ਤਰ੍ਹਾਂ ਦਿੱਲੀ ਵਿਚ ਗੁਰਦੁਆਰਾ ਸੀਸ ਗੰਜ ਹੈ, ਸੀਸ ਭੇਟ ਕੀਤਾ ਹੈ, ਅਨੰਦਪੁਰ ਸਾਹਿਬ ਵਿਚ ਵੀ ਗੁਰਦੁਆਰਾ ਸੀਸ ਗੰਜ ਹੈ, ਓਥੇ ਸੀਸ ਦਾ ਸਸਕਾਰ ਹੋਇਆ ਹੈ। ਓਥੇ ਸੀਸ ਦੀ ਅੰਤਿਮ ਕਿਰਿਆ ਹੋਈ ਹੈ। ਇਹ ਦੋ ਥਾਵਾਂ ਤੇ ਸੀਸ ਗੰਜ ਹੈ, ਜੋ ਯਾਦ ਦਿਲਾਉਂਦਾ ਹੈ, ਉਸ ਸਿਰ ਦੀ ਜੋ ਭਾਰਤ ਦਾ ਸੀਸ ਬਣ ਗਈ। ਜੋ ਦੇਸ ਦੀ ਸੰਸਕ੍ਰਿਤੀ ਦਾ ਸੀਸ ਬਣ ਗਈ। ਜੋ ਦੇਸ ਦੇ ਧਰਮ ਦਾ ਸਿਰ ਬਣ ਗਈ। **ਸੀਸ ਗੰਜ**। ਗੰਜ ਬਹੁਤ ਵੱਡੇ ਖ਼ਜ਼ਾਨੇ ਨੂੰ ਕਹਿੰਦੇ ਨੇ। ਸੀਸ ਗੰਜ, ਸਿਰ ਦਾ ਖ਼ਜ਼ਾਨਾ। ਬਹੁਤ ਵੱਡਾ ਖ਼ਜ਼ਾਨਾ ਸਿਰ ਜੋ ਸਾਰੇ ਦੇਸ ਦਾ ਸਿਰ ਬਣ ਗਿਆ। ਸਾਰੇ ਧਰਮ ਦਾ ਸਿਰ ਬਣ ਗਿਆ। ਸਾਰੀ ਸੰਸਕ੍ਰਿਤੀ ਦਾ ਸਿਰ ਬਣ ਗਿਆ। ਸੀਸ ਨੂੰ ਪ੍ਰਣਾਮ ਕਰਕੇ ਗੋਬਿੰਦ ਰਾਇ, ਰੰਗਰੇਟੇ ਨੂੰ ਕਹਿੰਦੇ ਨੇ, ਇਸ ਸ਼ਹਾਦਤ ਤੋਂ ਬਾਅਦ ਦਿੱਲੀ ਵਿਚ ਬਹੁਤ ਜੋਸ਼ ਜਾਗਿਆ ਹੋਵੇਗਾ। ਰੰਗਰੇਟਾ ਸਿਰ ਨੀਵਾਂ ਕਰਕੇ ਹੱਥ ਜੋੜ ਕੇ ਕਹਿੰਦਾ ਹੈ, ਮਹਾਰਾਜ! ਬੇਸ਼ਤਰ ਦਿੱਲੀ ਵਾਸੀਆਂ ਨੇ ਤੇ ਕਹਿ ਦਿੱਤਾ, ਸਾਡੇ ਗੁਰੂ ਨਹੀਂ ਹਨ। ਕਿਉਂ? ਚਾਂਦਨੀ ਚੌਕ ਵਿਚ ਹਾਲਤ ਵੇਖ ਕੇ। ਧੜ ਪਿਆ ਹੈ, ਸੀਸ ਪਿਆ ਹੈ। ਜਦ ਸਿਪਾਹੀ ਸਿੱਖਾਂ ਦੇ ਘਰਾਂ ਵਿਚ ਪਹੁੰਚੇ ਨੇ ਕਿ ਆਪਣੇ ਗੁਰੂ ਦਾ ਧੜ ਲੈ ਆਉ, ਸੀਸ ਲੈ ਆਉ। ਉਹਨਾਂ ਨੇ ਦਰਵਾਜ਼ੇ ਬੰਦ ਕਰ ਦਿੱਤੇ ਔਰ ਕਹਿ ਦਿੱਤਾ, ਅਸੀਂ ਸਿੱਖ ਨਹੀਂ ਹਾਂ। ਬੀਜ ਨਾਸ ਨਹੀਂ ਹੁੰਦਾ। ਰੰਗਰੇਟਾ ਅੱਗੇ ਆਇਆ ਹੈ, ਲੱਖੀਸ਼ਾਹ ਵਣਜਾਰਾ ਅੱਗੇ ਆਇਆ ਹੈ। ਇੱਕ ਨੇ ਸੀਸ ਚੁੱਕ ਲਿਆ ਹੈ, ਇਕ ਨੇ ਧੜ ਚੁੱਕ ਲਿਆ ਹੈ। ਇੱਕ ਨੇ ਆਪਣੇ ਸੀਸ ਦੀ ਬਾਜ਼ੀ ਲਾ ਕੇ, ਸੀਸ ਨੂੰ ਅਨੰਦਪੁਰ ਸਾਹਿਬ ਪਹੁੰਚਾਇਆ ਹੈ, ਇਕ ਨੇ ਆਪਣਾ ਸਭ ਕੁਛ ਜਲਾ ਕੇ, ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਜੀ ਦੇ ਬਾਕੀ ਦੇ ਸਰੀਰ ਦਾ ਦਾਹ ਸਸਕਾਰ ਕੀਤਾ ਹੈ, ਆਪਣਾ ਘਰ ਜਲਾ ਕੇ, ਆਪਣੀ ਹਵੇਲੀ ਫ਼ੂਕ ਕੇ। ਆਪਣੀ ਧਨ ਸੰਪਦਾ ਨੂੰ ਜਲਾ ਕੇ। ਸਤਿਗੁਰ ਦਾ ਅੰਤਿਮ ਸਸਕਾਰ ਕੀਤਾ ਹੈ। **ਉਸ ਥਾਂ ਤੇ ਵੀ ਬਹੁਤ ਸੁੰਦਰ ਗੁਰਦੁਆਰਾ ਹੈ, ਗੁਰਦੁਆਰਾ ਰਕਾਬ ਗੰਜ**। ਜਦ ਸੁਣਿਆਂ ਬਾਲਕ ਗੋਬਿੰਦ ਰਾਇ ਨੇ ਕਿ ਸਿੱਖਾਂ ਨੇ ਤੇ ਕਹਿ ਦਿੱਤਾ ਕਿ ਅਸੀਂ ਸਿੱਖ ਨਹੀਂ ਹਾਂ। ਉਸ ਵਕਤ ਗਰਜਦਿਆਂ ਹੋਇਆਂ ਜੋ ਬੋਲ ਉਹਨਾਂ ਦੀ ਰਸਨਾ ਤੋਂ ਨਿਕਲੇ ਨੇ, ਕਵੀ ਸੰਤੋਖ ਸਿੰਘ ਜੀ ਨੇ ਗੁਰ ਪਰਤਾਪ ਸੂਰਜ ਵਿਚ ਇਸ ਤਰ੍ਹਾਂ ਅੰਕਿਤ ਕੀਤੇ ਨੇ :-

***ਅਬ ਇਕ ਐਸੋ ਪੰਥ ਬਨਾਊਂ। ਸਗਲ ਜਗਤ ਬਿਖੇ ਬਹੁ ਬਿਧ ਭਾਊਂ।***

ਰੰਗਰੇਟੇ ਦੇ ਬੋਲ ਸੁਣ ਕੇ :-

***ਸੁਣ ਸ੍ਰੀ ਕਲਗੀਧਰ ਐਸੇ, ਬੋਲੇ ਗਰਜਤ ਗਜਧਰ ਜਲ ਜੈਸੇ।***

ਜਿਸ ਤਰ੍ਹਾਂ ਬੱਦਲ ਗਰਜਦੇ ਨੇ, ਇਸ ਤਰ੍ਹਾਂ ਸਤਿਗੁਰੂ ਗਰਜੇ ਨੇ।

*ਸੁਣ ਸ੍ਰੀ ਕਲਗੀਧਰ ਐਸੇ, ਬੋਲੇ ਗਰਜਤ ਗਜਧਰ ਜਲ ਜੈਸੇ।*
*ਅਬ ਇਕ ਐਸੋ ਪੰਥ ਬਨਾਊਂ। ਸਗਲ ਜਗਤ ਬਿਖੇ ਬਹੁ ਬਿਧ ਭਾਊਂ।*
*ਲਾਖੋਂ ਨਰ ਜਗ ਕੇ ਇੱਕ ਥਾਏਂ। ਤਾਂ ਮਹਿ ਮਿਲੇ ਏਕ ਸਿੱਖ ਜਾਏ।*
*ਸਭ ਮ ਿ ਪ੍ਰਿਥਕ ਪਛਾਨੋ ਪਰੇ। ਛਪੇ ਨਹਿ ਛਪੇ ਕੈਸਹੋਂ ਕਰੇ।*

ਮੈਂ ਸਿੱਖ ਦਾ ਐਸਾ ਸਰੂਪ ਬਣਾ ਦਿਆਂਗਾ, ਲੱਖਾਂ ਮਨੁੱਖਾਂ ਵਿਚ ਸਿੱਖ ਖੜਾ ਹੋਵੇਗਾ। ਉਸ ਕੋਲੋਂ ਪੁੱਛ ਦੀ ਲੋੜ ਨਹੀਂ ਰਹੇਗੀ ਕਿ ਤੂੰ ਸਿੱਖ ਹੈਂ ਕਿ ਨਹੀਂ, ਉਸ ਦਾ ਸਰੂਪ ਦੱਸ ਦੇਵੇਗਾ। ਉਹਦੀ ਸ਼ਕਲ ਦੱਸ ਦੇਵੇਗੀ। ਯਥਾ :-

*ਬਗਨ ਮੇਂ ਹੰਸ ਨਾ ਛਪੇ। ਗਿਰਝਨ ਵਿਖੇ ਮੋਰ ਜਿਉਂ ਦਿਖੇ।*
*ਤਿਉਂ ਨਾਨਾ ਬੇਖਨ ਕੇ ਮਾਂਹੀਂ। ਮੱਮ ਸਿੱਖ ਕੋ ਸਗਲੇ ਪਰਖਾਈਂ।*

ਇਸ ਤਰ੍ਹਾਂ ਸਿੱਖ ਦਾ ਸਰੂਪ ਜੋ ਬਣਾਇਆ, **ਨਾਮ ਰੱਖ ਦਿੱਤਾ 'ਸਿੰਘ'**। ਤਖ਼ੱਲਸ 'ਸਿੰਘ'। ਸੂਰਬੀਰ। ਅੱਜ ਤਕ ਐਸਾ ਸੀ ਕਿ ਜੋ ਸੂਰਬੀਰ ਸਨ ਉਹ ਸੰਤ ਨਹੀਂ ਸਨ ਔਰ ਜੋ ਸੰਤ ਸਨ ਉਹ ਸੂਰਬੀਰ ਨਹੀਂ ਸਨ। ਸੰਤਾਂ ਨਾਲ ਭਰਿਆ ਹੋਇਆ ਇਹ ਦੇਸ, ਪਰ ਫਿਰ ਵੀ ਇਹ ਦੇਸ ਇਕ ਹਜ਼ਾਰ ਸਾਲ ਤਕ ਗ਼ੁਲਾਮ ਰਿਹਾ, ਕਿਉਂਕਿ ਸੰਤ ਸੂਰਬੀਰ ਨਹੀਂ ਸੀ, ਸੰਤ, ਸਿੰਘ ਨਹੀਂ ਸੀ। ਸੰਤ, ਸਿਪਾਹੀ ਨਹੀਂ ਸੀ। ਸਿੱਖ ਤੇ ਸੰਤ ਹੈ। ਇਸੇ ਹੀ ਸੰਤ ਨੂੰ ਸਿੰਘ ਬਣਾ ਦਿੱਤਾ, ਸਿਪਾਹੀ ਬਣਾ ਦਿੱਤਾ। **ਸੇਂਟ ਸੋਲਜਰ (Saint Soldier)। ਇਹ ਰੂਪ ਦਿੱਤਾ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ।** ਆਪ ਜੀ ਦਾ ਪ੍ਰਕਾਸ਼ ਪਟਨੇ ਵਿਚ ਹੋਇਆ। ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਜਦ ਪੂਰਬ ਦੀ ਯਾਤਰਾ ਵਿਚ ਸਨ। ਇਹ ਸਾਰਾ ਪ੍ਰਸੰਗ, ਇਹ ਸਾਰੀ ਗਾਥਾ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪ ਲਿਖਦੇ ਨੇ :-

*ਅਬ ਮੈ ਅਪਨੀ ਕਥਾ ਬਖਾਨੋ॥ ਤਪ ਸਾਧਤ ਜਿਹ ਬਿਧਿ ਮੁਹਿ ਆਨੋ॥*
(ਦਸਮ ਗ੍ਰੰਥ, ਅੰਗ ੫੪)

*ਇਹ ਬਿਧਿ ਕਰਤ ਤਪੱਸਿਆ ਭਯੋ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ॥*
*ਤਾਤ ਮਾਤ ਮੁਰ ਅਲਖ ਅਰਾਧਾ॥ ਬਹੁ ਬਿਧਿ ਜੋਗ ਸਾਧਨਾ ਸਾਧਾ॥ ੩॥*
*ਤਿਨ ਜੋ ਕਰੀ ਅਲਖ ਕੀ ਸੇਵਾ॥ ਤਾ ਤੇ ਭਏ ਪ੍ਰਸੰਨ ਗੁਰਦੇਵਾ॥*
(ਦਸਮ ਗ੍ਰੰਥ, ਅੰਗ ੫੫)

ਮੇਰੇ ਮਾਤਾ ਪਿਤਾ ਨੇ ਘੋਰ ਸਾਧਨਾ ਕੀਤੀ ਔਰ ਜਦੋਂ ਮੇਰੇ ਮਾਤਾ ਪਿਤਾ ਸਾਧਨਾ ਵਿਚ ਲੀਨ ਸਨ, ਮੈਂ ਵੀ ਸਾਧਨਾ ਵਿਚ ਲੀਨ ਸੀ:-

ਕਿੱਥੇ?

*ਹੇਮਕੁੰਟ ਪਰਬਤ ਹੈ ਜਹਾਂ॥ ਸਪਤਸ੍ਰਿੰਗ ਸੋਭਿਤ ਹੈ ਤਹਾਂ॥੧॥*
*ਸਪਤਸ੍ਰਿੰਗ ਤਿਹ ਨਾਮੁ ਕਹਾਵਾ॥ ਪੰਡਰਾਜ ਜਹ ਜੋਗੁ ਕਮਾਵਾ॥*

*ਤਹ ਹਮ ਅਧਿਕ ਤਪੱਸਿਆ ਸਾਧੀ॥ ਮਹਾਕਾਲ ਕਾਲਿਕਾ ਅਰਾਧੀ॥ ੨॥*

(ਦਸਮ ਗ੍ਰੰਥ, ਅੰਗ ੫੪)

ਕਾਲ ਦਾ ਵੀ ਜੋ ਕਾਲ ਹੈ, ਕਾਲ ਦਾ ਵੀ ਜੋ ਮਹਾਂਕਾਲ ਹੈ, ਉਸ ਮਹਾਂਕਾਲ ਦੀ ਅਰਾਧਨਾ ਮੈਂ ਹੇਮਕੁੰਟ ਪਰਬਤ ਤੇ ਕੀਤੀ। ਮਹਾਨ ਤਪੀਸਰ ਗੁਰੂ ਤੇਗ ਬਹਾਦਰ ਜੀ ਦੇ ਘਰ ਮੇਰਾ ਆਉਣਾ ਹੋਇਆ ਹੈ।

*ਜਬ ਹੀ ਜਾਤ ਤ੍ਰਿਬੇਣੀ ਭਏ॥ ਪੁੰਨ ਦਾਨ ਦਿਨ ਕਰਤ ਬਿਤਏ॥ ੧॥*

(ਦਸਮ ਗ੍ਰੰਥ, ਅੰਗ ੫੯)

ਮੇਰੇ ਮਾਤਾ ਪਿਤਾ ਪੂਰਬ ਦਾ ਭਰਮਣ ਕਰਦੇ ਹੋਏ ਜਦ ਤ੍ਰਿਬੇਣੀ ਤੇ ਪਹੁੰਚੇ :-

*ਜਬ ਹੀ ਜਾਤ ਤ੍ਰਿਬੇਣੀ ਭਏ॥ ਪੁੰਨ ਦਾਨ ਦਿਨ ਕਰਤ ਬਿਤਏ॥ ੧॥*
*ਤਹੀਂ ਪ੍ਰਕਾਸ਼ ਹਮਾਰਾ ਭਯੋ॥ ਪਟਨਾ ਸ਼ਹਿਰ ਬਿਖੈ ਭਵ ਲਯੋ॥*

(ਦਸਮ ਗ੍ਰੰਥ, ਅੰਗ ੫੯)

ਮੈਂ ਮਾਤਾ ਦੇ ਗਰਭ ਵਿਚ ਤੇ ਤ੍ਰਿਬੇਣੀ ਵਿਚ ਆਇਆ ਔਰ ਮੈਂ ਜਨਮ ਲਿਆ ਪਟਨੇ ਵਿਚ, ਪ੍ਰਕਾਸ਼ ਹੋਇਆ ਪਟਨੇ ਵਿਚ। ਤ੍ਰਿਬੇਣੀ ਵਿਚ ਵੀ ਬੜਾ ਸੁੰਦਰ ਅਸਥਾਨ ਮੌਜੂਦ ਹੈ, ਗੁਰੂ ਤੇਗ ਬਹਾਦਰ ਸਾਹਿਬ ਜੀ ਦਾ। ਪੂਰਬ ਦੀ ਯਾਤਰਾ ਕਰਦਿਆਂ ਆਗਰਾ ਬਨਾਰਸ, ਪਰਯਾਗ ਰਾਜ ਆਦਿ ਵਿਚ ਬੜੇ ਸੁੰਦਰ ਅਸਥਾਨ ਗੁਰੂ ਤੇਗ ਬਹਾਦਰ ਜੀ ਸਾਹਿਬ ਜੀ ਦੇ ਬਣੇ ਹੋਏ ਨੇ। ਫਿਰ ਪਹੁੰਚੇ ਨੇ ਪਟਨਾ, ਜਿੱਥੇ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਦਾ ਆਗਮਨ ਹੋਇਆ। ਉਦੋਂ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਆਸਾਮ ਦੀ ਫੇਰੀ ਤੇ ਸਨ। ਉਸ ਪਾਸੇ ਦਾ ਸੁਧਾਰ ਕਰ ਰਹੇ ਸਨ। ਜਿਸ ਦਿਨ ਪੋਹ ਸੁਦੀ ਸਤਵੀਂ ਨੂੰ ਪ੍ਰਕਾਸ਼ ਹੋਇਆ ਹੈ, ਸਿਢੌਰੇ ਦਾ ਇਕ ਸੂਫ਼ੀ ਸੰਤ ਭੀਖਨਸ਼ਾਹ ਉਸ ਦਿਨ, ਦਿਨ ਚੜ੍ਹਦੇ ਦੀ ਤਰਫ਼ ਨਮਾਜ਼ ਪੜ੍ਹਦਾ ਹੈ। ਫ਼ਜਰ ਦੀ ਨਮਾਜ਼ ਪੂਰਬ ਦੀ ਤਰਫ਼ ਪੜ੍ਹਦਾ ਹੈ। ਅਕਸਰ ਮੁਸਲਮਾਨ ਦੱਖਣ ਦੀ ਤਰਫ਼, ਪਸਚਮ ਦੀ ਤਰਫ਼ ਨਮਾਜ਼ ਪੜ੍ਹਦੇ ਨੇ। ਲੇਕਿਨ ਇਹ ਫ਼ਕੀਰ ਪੂਰਬ ਦੀ ਤਰਫ਼ ਸਿਜਦਾ ਪਿਆ ਕਰਦਾ ਹੈ, ਨਮਾਜ਼ ਪਿਆ ਪੜ੍ਹਦਾ ਹੈ। ਭੀਖਨਸ਼ਾਹ ਦੇ ਚੇਲਿਆਂ ਨੂੰ ਹੈਰਾਨਗੀ ਹੋਈ, ਬਈ ਫ਼ਕੀਰ ਸਾਂਈ ਨੂੰ ਅੱਜ ਕੀ ਹੋ ਗਿਆ ਹੈ। ਦਿਨ ਚੜ੍ਹਦੇ ਦੀ ਤਰਫ਼ ਸਿਜਦਾ ਕਰ ਰਹੇ ਹਨ। ਨਮਾਜ਼ ਪੜ੍ਹਨ ਤੋਂ ਬਾਅਦ ਜਦ ਚੇਲਿਆਂ ਨੇ ਭੀਖਨਸ਼ਾਹ ਨੂੰ ਦੱਸਿਆ, ਸਾਂਈ ਜੀ, ਪੀਰ ਸਾਂਈ ਜੀ ਤੁਸੀਂ ਦਿਸ਼ਾ ਭੁੱਲ ਗਏ ਹੋ, ਨਮਾਜ਼ ਤੇ ਪਸਚਮ ਨੂੰ ਪੜ੍ਹੀਦੀ ਹੈ, ਤੁਸੀਂ ਪੂਰਬ ਨੂੰ ਸਿਜਦਾ ਪਏ ਕਰਦੇ ਹੋ। ਉਦੋਂ ਭੀਖਨਸ਼ਾਹ ਕਹਿੰਦਾ ਹੈ, ਜਿਸ ਅੱਲਾਹ ਦੇ ਨੂਰ ਨੂੰ ਮੈਂ ਪਸਚਮ ਦੀ ਤਰਫ਼ ਸਿਜਦਾ ਕਰਦਾ ਹਾਂ ਉਹ ਅੱਜ ਪ੍ਰਗਟ ਹੋਇਆ ਹੈ, ਪੂਰਬ ਦੇ ਵਿਚ, ਉਸ ਨੂੰ ਸਿਜਦਾ ਪਿਆ ਕਰਦਾ ਹਾਂ।

ਜੈਸੇ ਮਹਾਤਮਾ ਬੁੱਧ ਦੇ ਆਗਮਨ ਨਾਲ, ਇਕ ਯੋਗੀ ਨੂੰ ਉਸ ਦੇ ਆਗਮਨ ਦਾ ਗਿਆਨ ਹੋਇਆ ਸੀ। ਜਿਵੇਂ ਧੰਨ ਗੁਰੂ ਨਾਨਕ ਦੇਵ ਜੀ ਦੇ ਆਗਮਨ ਦੇ ਨਾਲ

ਹਰਦਿਆਲ ਪ੍ਰੋਹਿਤ ਨੂੰ ਗਿਆਨ ਹੋਇਆ ਸੀ ਕਿ ਇਹ ਕੋਈ ਪਰਮ ਪੁਰਖ ਹੈ। ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਆਗਮਨ ਦੇ ਨਾਲ, ਅਨੁਭਵ ਪ੍ਰਕਾਸ਼ ਹੋਇਆ ਭੀਖਨ ਸ਼ਾਹ ਨੂੰ ਕਿ ਕੋਈ ਵਲੀ ਅੱਲਾਹ, ਅੱਲਾਹ ਦੀ ਜੋਤ ਪਟਨੇ ਵਿਚ ਪ੍ਰਗਟ ਹੋਈ ਹੈ। ਸਿਰਫ਼ ਇਸ ਨੇ ਨਮਾਜ਼ ਹੀ ਉਸ ਤਰਫ਼ ਨਹੀਂ ਪੜ੍ਹੀ, ਬਲਕਿ ਖ਼ਲੀਫਿਆਂ ਨੂੰ ਨਾਲ ਲੈ ਕੇ ਪਟਨੇ ਨੂੰ ਦਰਸ਼ਨਾਂ ਲਈ ਚਲ ਪਿਆ ਹੈ। ਪੁਰਾਣਾ ਜ਼ਮਾਨਾ ਸੀ, ਪੈਦਲ ਯਾਤਰਾ ਸੀ, ਅੰਦਾਜ਼ਨ ਕੋਈ ਡੇਢ ਮਹੀਨਿਆਂ ਦੀ ਵਾਟ ਤਹਿ ਕਰਕੇ ਇਹ ਸਿਢੌਰਾ ਪੰਜਾਬ, ਅੱਜ ਦਾ ਹਰਿਆਣਾ, ਪਹੁੰਚਿਆ ਬਿਹਾਰ ਪਟਨਾ। ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਜਿਸ ਗ੍ਰਹਿ ਵਿਚ ਬਿਰਾਜਮਾਨ ਹੁੰਦੇ ਸਨ, ਘਰ ਦੀ ਚੌਖਟ ਤੇ ਜਾ ਕੇ ਬੈਠਾ ਹੈ। ਧੰਨ ਗੁਰੂ ਗੋਬਿੰਦ ਰਾਇ ਉਹਨਾਂ ਦੇ ਮਾਮਾ ਜੀ ਬਾਹਰ ਆਏ। ਇਕ ਫ਼ਕੀਰ ਨੂੰ ਚੌਖਟ ਤੇ ਬੈਠੇ ਹੋਏ ਨੂੰ ਪੁੱਛਿਆ, ਸਾਂਈ ਜੀ ਕਿਸ ਤਰ੍ਹਾਂ ਆਏ ਹੋ। ਮੈਂ ਉਸ ਰੱਬੀ ਨੂਰ ਦੇ ਦਰਸ਼ਨ ਕਰਨ ਆਇਆ ਹਾਂ ਜੋ ਇਸ ਘਰ ਵਿਚ ਪ੍ਰਗਟ ਹੋਇਆ ਹੈ। ਮਾਤਾ ਗੁਜਰੀ ਜੀ ਨੂੰ ਜਾ ਕੇ ਦਸਿਆ ਕਿ ਇਕ ਫ਼ਕੀਰ ਆਇਆ ਹੈ, ਬਾਲਕ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਮਾਤਾ ਗੁਜਰੀ ਜੀ ਪਹਿਲੇ ਤੇ ਸਹਿਮੇ, ਫਿਰ ਬਾਲਕ ਨੂੰ ਗੋਦ ਵਿਚ ਲੈ ਕੇ ਚੌਖਟ ਤੇ ਆਏ। ਇਹ ਫ਼ਕੀਰ ਵੀ, ਰਮਜ਼ੀ ਫ਼ਕੀਰ ਸੀ। ਇਸ ਤਰ੍ਹਾਂ ਦੋ ਮੁੱਠੀਆਂ ਅੱਗੇ ਕੀਤੀਆਂ, ਅੰਦਰੋਂ ਸੋਚ ਕੇ, ਇੱਕ ਹਿੰਦੂ ਦੀ, ਇੱਕ ਮੁਸਲਮ ਦੀ। ਦੇਖਦੇ ਹਾਂ ਕਿ ਇਹ ਹਿੰਦੂਆਂ ਦਾ ਪੀਰ ਹੈ ਕਿ ਮੁਸਲਮਾਨਾਂ ਦਾ। ਇਹ ਹਿੰਦੂਆਂ ਦਾ ਗੁਰੂ ਹੈ ਕਿ ਮੁਸਲਮਾਨਾਂ ਦਾ ਵਲੀ ਅੱਲਾਹ, ਵੇਖਦੇ ਹਾਂ। ਇੰਜ ਦੋ ਮੁੱਠੀਆਂ ਅੱਗੇ ਕੀਤੀਆਂ, ਬਾਲਕ ਗੋਬਿੰਦ ਰਾਇ ਨੇ ਦੋਹਾਂ ਦੇ ਉੱਤੇ ਹੱਥ ਰੱਖ ਦਿੱਤਾ। ਅਸ਼ਕਬਾਰ ਹੋ ਗਿਆ ਭੀਖਨ ਸ਼ਾਹ। ਪੁੱਛਿਆ ਸੀ ਭੀਖਨ ਨੇ ਕਿ ਹਿੰਦੂਆਂ ਦੇ ਗੁਰੂ ਹੋ ਜਾਂ ਮੁਸਲਮਾਨਾਂ ਦੇ ਫ਼ਕੀਰ ਹੋ। ਦੋਹਾਂ ਤੇ ਹੱਥ ਰੱਖ ਕੇ ਕਿਹਾ ਅਸੀਂ ਸਾਂਝੇ ਮਨੁੱਖ ਹਾਂ।



ਸੂਰਜ ਦਾ ਚਾਨਣਾ ਨਾ ਹਿੰਦੂ ਹੁੰਦਾ ਹੈ, ਨਾ ਮੁਸਲਮਾਨ ਹੁੰਦਾ ਹੈ। ਹਿੰਦੂ ਦੇ ਘਰ ਵੀ ਚਾਨਣਾ ਕਰਦਾ ਹੈ, ਮੁਸਲਮਾਨ ਦੇ ਘਰ ਵੀ ਚਾਨਣਾ ਕਰਦਾ ਹੈ। ਅਸੀਂ ਸਾਂਝੇ ਹਾਂ। ਪੈਗੰਬਰੀ ਪੁਰਸ਼ ਹਮੇਸ਼ਾ ਸਾਂਝੇ ਹੁੰਦੇ ਨੇ ਔਰ ਜੋ ਸਾਂਝੇ ਨਹੀਂ ਹੁੰਦੇ ਉਹ ਸੰਤ ਨਹੀਂ ਹੁੰਦੇ। ਇਸ ਨੂੰ ਇਸ ਤਰ੍ਹਾਂ ਵੀ ਬਿਆਨ ਕੀਤਾ ਜਾ ਸਕਦਾ ਹੈ ਕਿ ਜੋ ਸੱਚ ਹੈ ਉਹ ਕੇਵਲ ਮੇਰਾ ਨਹੀਂ ਔਰ ਜੋ ਕੇਵਲ ਮੇਰਾ ਹੈ, ਸਿਰਫ਼ ਮੇਰਾ ਹੈ, ਉਹ ਸੱਚ ਵੀ ਨਹੀਂ। ਜੋ ਪਰਮਾਤਮਾ ਹੈ ਉਹ ਸਿਰਫ਼ ਮੇਰਾ ਨਹੀਂ ਔਰ ਜੋ ਸਿਰਫ਼ ਮੇਰਾ ਹੈ ਉਹ ਪਰਮਾਤਮਾ ਵੀ ਨਹੀਂ। ਜੋ ਵਾਸਤਵਿਕ ਸੰਤ ਹੈ ਉਹ ਸਿਰਫ਼ ਮੇਰਾ ਨਹੀਂ ਔਰ ਜੋ ਕੇਵਲ ਮੇਰਾ ਹੀ ਹੈ ਉਹ ਸੰਤ ਵੀ ਨਹੀਂ ਹੈ। ਜੋ ਸੂਰਜ ਹੈ ਉਹ ਸਿਰਫ਼ ਮੇਰਾ ਨਹੀਂ, ਸਾਰਿਆਂ ਦਾ ਹੈ ਔਰ ਜੋ ਸਿਰਫ਼ ਮੇਰਾ ਹੈ ਉਹ ਕੋਈ ਦੀਪਕ ਹੋਵੇਗਾ, ਸੂਰਜ ਨਹੀਂ ਹੈ।

ਭੀਖਨ ਸ਼ਾਹ ਨੇ ਉਸ ਨੰਨ੍ਹੇ-ਨੰਨ੍ਹੇ ਚਰਨਾਂ ਉੱਤੇ ਆਪਣਾ ਸਿਰ ਝੁਕਾਇਆ ਹੈ, ਸਿਜਦਾ ਕੀਤਾ ਹੈ ਔਰ ਧੰਨ ਧੰਨ ਕਹਿ ਕੇ ਵਾਪਸ ਮੁੜਿਆ ਹੈ। ਬਾਲਕ ਰੂਪ ਵਿਚ ਗੋਬਿੰਦ ਰਾਇ ਨੇ ਪਟਨੇ ਵਿਚ ਆਪਣੀ ਛਾਪ ਛੋੜੀ। ਥੋੜ੍ਹੇ ਜਿਹੇ ਵੱਡੇ ਹੋਏ, ਪੰਜ ਛੇ

ਵਰ੍ਹਿਆਂ ਦੇ ਹੋਏ, ਗੰਗਾ ਦੇ ਤਟ ਤੇ ਖੇਡਣ ਜਾਇਆ ਕਰਦੇ ਸਨ। ਅੱਜ ਵੀ ਪਟਨਾ ਸਾਹਿਬ ਵਿਚ ਗੋਬਿੰਦ ਘਾਟ ਬਣਿਆ ਹੋਇਆ ਹੈ। ਇੱਕ ਦਿਨ ਮਾਤਾ ਜੀ ਨੇ, ਹੱਥਾਂ ਵਿਚ ਸੋਨੇ ਦੇ ਦੋ ਕੜੇ ਪਹਿਨਾ ਦਿੱਤੇ ਜਿਨ੍ਹਾਂ ਵਿਚ ਹੀਰੇ ਜੜਿਤ ਸਨ, ਨੀਲਮ ਜੜਿਤ ਸਨ ਜੋ ਬੜੇ ਬੇਸ਼ ਕੀਮਤੀ ਸਨ। ਵਾਪਸ ਆਏ ਤੋ ਹੱਥ ਵਿਚ ਇਕ ਕੜਾ ਸੀ, ਦੂਜਾ ਨਹੀਂ। ਮਾਤਾ ਗੁਜਰੀ ਜੀ ਪੁਛਦੇ ਨੇ, ਬੇਟਾ! ਦੂਜਾ ਕੜਾ ਕਿੱਥੇ ਸੁੱਟਿਆ ਹੈ? ਚੂੰਕਿ ਗੰਗਾ ਤਟ ਤੇ ਖੇਡਣ ਵਾਸਤੇ ਗਏ ਸਨ ਤੋ ਮਾਤਾ ਜੀ ਗੰਗਾ ਦੇ ਤੱਟ ਤੇ ਲੈ ਆਏ। ਦੱਸੋ ਕਿੱਥੇ ਗਿਰਿਆ ਹੈ? ਕਿੱਥੇ ਸੁੱਟਿਆ ਹੈ? ਦੂਜਾ ਕੜਾ ਉਤਾਰ ਕੇ ਗੰਗਾ ਵਿਚ ਸੁੱਟ ਕੇ, ਆਖਿਆ, ਓਥੇ ਸੁੱਟਿਆ ਹੈ। ਇੱਥੋਂ ਹੀ ਪਤਾ ਚਲ ਗਿਆ ਕਿ ਇਹ ਬਾਲਕ ਨਿਰਲੇਪ ਹੈ। ਧਨ ਦੀ ਪਕੜ ਨਹੀਂ, ਸੰਸਾਰ ਦੀ ਪਕੜ ਨਹੀਂ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦਾ ਮੂਲ ਸੰਦੇਸ਼ ਤੇ ਉਪਦੇਸ਼ ਵੀ ਇਹੀ ਹੈ।

*ਰੇ ਮਨ ਐਸੋ ਕਰਿ ਸੰਨਿਆਸਾ॥*
*ਬਨ ਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ॥ ੧॥ ਰਹਾਉ॥*

(ਦਸਮ ਗ੍ਰੰਥ, ਅੰਗ ੭੦੯)

ਉਦਾਸ ਹੋਣ ਲਈ, ਨਿਰਾਸ ਹੋਣ ਲਈ ਅਕਸਰ ਤਿਆਗੀ ਲੋਕ ਜੰਗਲਾਂ ਵਿਚ ਜਾਂਦੇ ਰਹੇ ਨੇ, ਤਾਂਕਿ ਮਨ ਨਿਰਾਸ ਹੋ ਕੇ ਉਦਾਸ ਹੋਵੇ ਔਰ ਇਸ ਤਰ੍ਹਾਂ ਸੰਨਿਆਸ ਪਰਫੁੱਲਤ ਹੋਵੇ, ਸੁੰਨ ਵਿਚ ਸਮਾ ਸਕੀਏ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਨੇ :-



*ਬਨ ਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ॥ ੧॥ ਰਹਾਉ॥*

ਘਰ ਨੂੰ ਹੀ ਬਨ ਸਮਝੋ, '**ਬਨ ਸੇ ਸਦਨ**' ਸਦਨ ਨੂੰ ਹੀ ਬਨ ਜੈਸਾ ਸਮਝੋ, ਆਪਣੇ ਘਰ ਨੂੰ ਹੀ ਉਜਾੜ ਸਮਝੋ ਔਰ ਘਰ ਵਿਚ ਜੋ ਕੁਛ ਵੀ ਹੈ ਸਭ ਕੁਛ ਉਜਾੜ ਹੈ, ਐਸਾ ਸਮਝੋ। ਆਰਜ਼ੀ ਰਹਿਣਾ ਹੈ, ਵਕਤੀ ਰਹਿਣਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਵੀ ਐਸਾ ਕਹਿੰਦੇ ਨੇ :-

*ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ॥ ੧॥* (ਅੰਗ ੧੧੦੩)

ਜਿਸ ਨੂੰ ਘਰ ਉਜਾੜ ਦਿਖਾਈ ਦਿੱਤਾ ਹੈ, ਧਨ ਸੰਪਦਾ ਉਜਾੜ ਦਿਖਾਈ ਦਿੱਤੀ ਹੈ ਔਰ ਮਨ ਨਿਰਾਸ ਹੋ ਕੇ ਉਦਾਸ ਹੋ ਗਿਆ ਹੈ। ਸਹੀ ਮਾਅਨਿਆਂ ਵਿਚ ਓਹੀ ਰਾਜ ਯੋਗੀ ਹੈ। ਘਰ ਵਿਚ ਰਹਿੰਦਿਆਂ ਹੋਇਆਂ ਵੀ ਘਰ ਵਿਚ ਨਹੀਂ। ਪਰਵਾਰ ਵਿਚ ਰਹਿੰਦਿਆਂ ਹੋਇਆਂ ਵੀ ਪਰਵਾਰ ਵਿਚ ਨਹੀਂ, ਬਲਕਿ ਨਿਰਲੇਪ। ਧਨ ਸੰਪਦਾ ਵਿਚ ਰਹਿੰਦਿਆਂ ਹੋਇਆਂ ਧਨ ਸੰਪਦਾ ਤੋਂ ਨਿਰਲੇਪ। ਐਸਾ ਉਪਦੇਸ਼ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣੇ ਸ਼ਬਦਾਂ ਦੇ ਰਾਹੀਂ, ਜਗਤ ਦੀ ਝੋਲੀ ਵਿਚ ਪਾਉਂਦੇ ਨੇ।

ਰੋਜ਼-ਰੋਜ਼ ਦੇ ਬਾਲ ਲੀਲ੍ਹਾ ਦੇ ਕਾਰਨਾਮੇ ਵੀ ਮਨ ਨੂੰ ਮੋਹਣ ਵਾਲੇ ਸਨ, ਮਨ ਤੇ

ਪ੍ਰਭਾਓ ਪਾਉਣ ਵਾਲੇ ਸਨ। ਸਹਿਜੇ-ਸਹਿਜੇ ਜਦ ਆਪ ਥੋੜ੍ਹੇ ਹੋਣਹਾਰ ਹੋਏ ਤਾਂ ਸਤਿਗੁਰ ਆਪ ਕਹਿੰਦੇ ਨੇ :-

***ਮੱਦ੍ਰ ਦੇਸ ਹਮ ਕੋ ਲੇ ਆਏ॥***
***ਭਾਂਤਿ ਭਾਂਤਿ ਦਾਈਅਨਿ ਦੁਲਰਾਏ॥ ੨॥*** (ਦਸਮ ਗ੍ਰੰਥ, ਅੰਗ ੫੯)

ਜਿਸ ਨੂੰ ਅਸੀਂ ਅੱਜ ਪੰਜਾਬ ਕਹਿੰਦੇ ਹਾਂ, ਆਬ ਕਹਿੰਦੇ ਨੇ ਪਾਣੀ ਨੂੰ ਪੰਜ-ਆਬ ਦਾ ਮਤਲਬ ਪੰਜ ਦਰਿਆਵਾਂ ਦਾ ਪਾਣੀ। ਇਹ ਅਫ਼ਗਾਨੀ ਲੋਗਾਂ ਦਾ ਦਿੱਤਾ ਹੋਇਆ ਨਾਮ ਹੈ। **ਪੰਜਾਬ ਦਾ ਪੁਰਾਣਾ ਨਾਮ, ਆਦਿ ਨਾਮ ਸੀ ਸਪਤ ਸਿੰਧੂ।** ਸਤ ਨਦੀਆਂ ਦਾ ਦੇਸ। ਸਿੰਧ ਨਦੀ ਤੇ ਘਾਗਰਾ ਨਦੀ ਅਤੇ ਪੰਜ ਦਰਿਆ ਸਤਲੁਜ, ਬਿਆਸ, ਰਾਵੀ, ਚਨਾਬ ਅਤੇ ਜੇਲਮ। ਇਹਨਾਂ ਸੱਤ ਦਰਿਆਵਾਂ ਦੇ ਹਿਸਾਬ ਨਾਲ ਇਸ ਇਲਾਕੇ ਨੂੰ ਸਪਤ ਸਿੰਧੂ ਕਹਿੰਦੇ ਸਨ ਔਰ ਇਸ ਇਲਾਕੇ ਦੇ ਵੱਸਣ ਵਾਲਿਆਂ ਨੂੰ ਵੀ ਸਿੰਧੂ ਕਹਿੰਦੇ ਸਨ। 'ਸਸਾ', 'ਸਾ' ਦਾ ਉਚਾਰਨ ਉਹ ਲੋਗ ਨਹੀਂ ਕਰ ਸਕਦੇ ਸਨ, ਜਦ ਉਹ ਇੱਥੇ ਆਏ 'ਸਾ' ਨੂੰ 'ਹਾ' ਨਾਲ ਉਚਾਰਨ ਕਰਨ ਲਗ ਪਏ ਜੈਸੇ ਪੋਲੈਂਡ ਦੇ ਲੋਗ, ਪੋਲਿਸ਼ ਲੋਗ 'ਹਾ' ਦਾ ਉਚਾਰਨ ਜਾ ਨਾਲ ਕਰਦੇ ਨੇ, ਜੇ ਨਾਲ ਕਰਦੇ ਨੇਂ। ਐਚ ਦਾ ਉਚਾਰਨ ਜੇ ਨਾਲ ਕਰਦੇ ਨੇ। 'ਹਾ' ਦਾ ਉਚਾਰਨ ਜਾ ਨਾਲ ਕਰਦੇ ਨੇ। ਅੱਜ ਵੀ ਅਫ਼ਗਾਨੀ 'ਖਾ', 'ਡਾ', ਦਾ, 'ਹਾ' ਇਸ ਦਾ ਉਚਾਰਨ ਨਹੀਂ ਕਰ ਸਕਦੇ। ਉਹ 'ਕਾ' ਦਾ ਉਚਾਰਨ ਕਰ ਸਕਦੇ ਨੇ, 'ਖਾ' ਦਾ ਨਹੀਂ। 'ਦਾ' ਦਾ ਕਰ ਸਕਦੇ ਨੇ 'ਢਾ' ਦਾ ਨਹੀਂ, ਅੱਜ ਵੀ ਨਹੀਂ ਕਰ ਸਕਦੇ। ਉਹ ਲੋਗ 'ਸਾ' ਦਾ ਉਚਰਾਨ ਨਹੀਂ ਕਰ ਸਕਦੇ, ਇਸ ਲਈ ਸਿੰਧੂ ਨੂੰ ਉਹਨਾਂ ਨੇ ਹਿੰਦੂ ਕਿਹਾ। **ਇਕ ਇਤਿਹਾਸ ਦੇ ਮੁਤਾਬਿਕ ਇਹ ਪੰਦਰਾਂ ਸੌ ਸਾਲ ਪੁਰਾਣਾ ਸ਼ਬਦ ਹੈ। ਇਸ ਤੋਂ ਪਹਿਲੇ ਦੇਸ ਦੇ ਵਾਸੀਆਂ ਨੂੰ ਕੌਲ ਤੇ ਦਰਾਵੜ ਕਹਿੰਦੇ ਸਨ। ਸੂਰਜ-ਬੰਸੀ ਕਹਿੰਦੇ ਸਨ, ਚੰਦਰ-ਬੰਸੀ ਕਹਿੰਦੇ ਸਨ। ਸਿੰਧੂ ਤੋਂ ਹਿੰਦੂ ਸ਼ਬਦ ਬਣਿਆ ਔਰ ਇਹ ਦੇਸ** ਦੇ ਵਿਆਪਕ ਲੋਗਾਂ ਨਾਲ ਜੁੜ ਗਿਆ। **ਸਪਤ ਸਿੰਧੂ, ਸਤ ਨਦੀਆਂ ਦਾ ਦੇਸ।** ਸਹਿਜੇ ਸਹਿਜੇ ਅਫ਼ਗਾਨੀਆਂ ਦਾ ਆਉਣਾ ਹੋਇਆ ਔਰ ਇਹ ਇਹਨਾਂ ਪੰਜ ਦਰਿਆਵਾਂ ਦੀ ਤਲੇਟੀ ਵਿਚ ਵੱਸੇ। **ਰਾਜ-ਪਾਟ ਚਲਾਇਆ। ਇਹਨਾਂ ਨੇ ਨਾਮ ਪੰਜਾਬ ਰਖਿਆ। ਸਪਤ ਸਿੰਧੂ ਤੇ ਪੰਜਾਬ ਨਾਮ ਤੋਂ ਪਹਿਲੇ, ਵਿਚਕਾਰ ਦਰਮਿਆਨੀ ਹਾਲਤ ਵਿਚ ਇੱਕ ਹੋਰ ਨਾਮ ਪ੍ਰਚੱਲਿਤ ਹੋਇਆ ਮਧਰ ਦੇਸ, ਮਿੱਠਾ ਦੇਸ। ਮੈਦਾਨੀ ਇਲਾਕਾ ਸੀ, ਦਰਿਆ ਸਨ, ਜ਼ਰਖ਼ੇਜ਼ ਸੀ। ਉਪਜ ਬਹੁਤ ਜ਼ਿਆਦਾ ਸੀ ਔਰ ਇੰਜ ਕਹਿ ਲਉ ਇਸ ਇਲਾਕੇ ਦਾ ਭਾਰਤ ਦੇਸ ਦਾ ਇਕ ਸੰਪੰਨ ਇਲਾਕਾ ਸਦਾ ਰਿਹਾ ਹੈ ਇਹ ਸਪਤ ਸਿੰਧੂ, ਇਹ ਮਧਰ ਦੇਸ, ਇਹ ਪੰਜਾਬ।** ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫ਼ੁਰਮਾਨ ਕਰਦੇ ਨੇ :-

***ਮੱਦ੍ਰ ਦੇਸ ਹਮ ਕੋ ਲੇ ਆਏ॥ ਭਾਂਤਿ ਭਾਂਤਿ ਦਾਈਅਨ ਦੁਲਰਾਏ॥ ੨॥***

ਤਰ੍ਹਾਂ-ਤਰ੍ਹਾਂ ਦੀਆਂ ਦਾਈਆਂ ਨੇ ਮੇਰੀ ਪਾਲਣਾ ਕੀਤੀ, ਦੁਲਾਰਿਆ ਮੈਨੂੰ, ਲਾਡ ਦਿੱਤਾ ਔਰ ਇਸ ਤਰ੍ਹਾਂ ਅਸੀਂ ਵੱਡੇ ਹੁੰਦੇ ਗਏ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ

ਜੀ ਨੇ ਜਦ ਦੇਸ ਤੇ ਨਿਗਾਹ ਮਾਰੀ, ਆਪ ਨੂੰ ਦਿਖਾਈ ਦਿੱਤਾ ਕਿ ਦੇਸ ਗ਼ੁਲਾਮ ਹੈ। ਆਪ ਜੀ ਨੇ ਦੇਸ ਦੀ ਆਜ਼ਾਦੀ ਦਾ ਜਜ਼ਬਾ ਦਿੱਤਾ। ਇਹ ਪਹਿਲੇ ਰਹਿਬਰੀ ਪੁਰਸ਼, ਪ੍ਰਭੂ ਦੇ ਭਗਤ ਨੇ ਪਰ ਦੇਸ-ਭਗਤ ਨੇ। ਆਤਮ ਗਿਆਨੀ ਨੇ ਪਰ ਦੇਸ-ਭਗਤ ਨੇ। ਵਕਤ ਦੇ ਅਵਤਾਰੀ ਪੁਰਸ਼ ਨੇ ਪਰ ਦੇਸ-ਭਗਤ ਨੇ। ਐਸੀ ਛਾਪ ਉਹਨਾਂ ਨੇ ਇਸ ਦੇਸ਼ ਨੂੰ ਦਿੱਤੀ।

ਸੰਗ੍ਰਹਿ ਕਰਨਾ ਸ਼ੁਰੂ ਕੀਤਾ ਐਸੇ ਲੋਗਾਂ ਦਾ ਜਿਨ੍ਹਾਂ ਦੇ ਅੰਦਰ ਦੇਸ ਪਿਆਰ ਦਾ ਜਜ਼ਬਾ ਸੀ। ਉਹਨਾਂ ਨੂੰ ਇੱਕਠਾ ਕਰਨਾ ਸ਼ੁਰੂ ਕੀਤਾ। **ਸਿੰਘ ਨਾਮ ਤੇ ਆਪ ਨੇ ਦੇ ਹੀ ਦਿੱਤਾ ਸੀ। ਸਿੰਘ, ਸੂਰਬੀਰ, ਸ਼ੇਰ। ਪਰ ਐਸਾ ਸ਼ੇਰ, ਐਸਾ ਸਿੰਘ ਜੋ ਸੰਤ ਹੈ।** ਅਸੀਂ ਭਾਰਤ ਦੇ ਪਰਾਚੀਨ ਮੰਦਰਾਂ ਵਿਚ ਜਾਈਏ, ਦੇਖਦੇ ਹਾਂ ਬਾਹਰ ਗਊ ਦੀਆਂ ਮੂਰਤੀਆਂ ਨੇ, ਸ਼ੇਰਾਂ ਦੀਆਂ ਮੂਰਤੀਆਂ ਨੇ। ਲੇਕਿਨ ਅੰਦਰ ਕਿਸੇ ਦੇਵੀ ਦੇਵਤੇ ਯਾ ਅਵਤਾਰ ਦੀ ਮੂਰਤੀ ਹੈ। ਦੇਖ ਕੇ ਹੈਰਾਨਗੀ ਹੁੰਦੀ ਹੈ। ਇਹ ਤੇ ਦੋਵੇਂ ਪਸ਼ੂ ਨੇ ਪਰ ਪਸ਼ੂ ਹੁੰਦਿਆਂ ਹੋਇਆਂ ਬਹੁਤ ਵੱਡਾ ਗੁਣ ਰੱਖਦੇ ਨੇ।

ਕਿਸੇ ਵੀ ਭਲੇਮਾਣਸ ਮਨੁੱਖ ਦਾ ਉਦਾਹਰਣ ਦੇਣਾ ਹੋਵੇ ਤਾਂ ਆਖਿਆ ਜਾਂਦਾ ਹੈ ਕਿ ਇਹ ਤੇ ਗਊ ਵਰਗਾ ਹੈ, ਬਿਲਕੁਲ ਗਊ ਵਰਗਾ ਹੈ। ਪਰ ਕਿਸੇ ਸੂਰਬੀਰ ਬਹਾਦਰ ਦੀ ਤਸ਼ਬੀਹ ਦੇਣੀ ਹੋਵੇ ਤਾਂ ਅਸੀਂ ਕਹਿੰਦੇ ਹਾਂ ਇਹ ਤੇ ਸ਼ੇਰ ਹੈ। ਦਰਅਸਲ ਇਹ ਪ੍ਰਤੀਕ ਹੈ ਮੰਦਰ ਵਿਚ ਜਾਣ ਦਾ ਕਿ ਭਗਵਾਨ ਤਕ ਓਹੀ ਪਹੁੰਚ ਸਕਦਾ ਹੈ ਜੋ ਗਊ ਦੀ ਤਰ੍ਹਾਂ ਭਲਾਮਾਣਸ ਹੋਵੇ ਔਰ ਸ਼ੇਰ ਦੀ ਤਰ੍ਹਾਂ ਸੂਰਬੀਰ ਹੋਵੇ। ਸਾਹਸੀ ਹੋਵੇ, ਓਹੀ ਭਗਵਾਨ ਤਕ ਪਹੁੰਚ ਸਕਦਾ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ, ਪਹਿਲੀ ਜੋਤ ਨੇ ਜਦ ਦੇਖਿਆ, ਜਰਵਾਣੇ, ਹਮਲਾਵਰ ਸ਼ੇਰਾਂ ਦੀ ਤਰ੍ਹਾਂ ਆਉਂਦੇ ਨੇ ਔਰ ਭਾਰਤਵਾਸੀ ਸਿਰਫ਼ ਗਊ ਨੇ, ਉਹ ਚੀਰ ਚੀਰ ਕੇ ਖਾਈ ਜਾਂਦੇ ਨੇ। ਮਹਾਰਾਜ ਫ਼ਰਿਆਦ ਵੀ ਕਰਦੇ ਨੇ :-

***ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*** (ਅੰਗ ੩੬੦)

ਇਹ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ। ਐਸੀ ਫ਼ਰਿਆਦ ਪਏ ਕਰਦੇ ਨੇ। ਸਤਿਗੁਰੂ ਦੇਵ ਜੀ ਮਹਾਰਾਜ ਕਹਿੰਦੇ ਨੇ, ਹੇ ਪ੍ਰਭੂ ! ਰਹਿਮਤ ਕਰ, ਬਖ਼ਸ਼ਿਸ਼ ਕਰ। ਰਜ਼ਾ ਵਿਚ ਰਹਿਣ ਵਾਲਾ ਪੁਰਸ਼, ਭਾਣੇ ਦਾ ਉਪਦੇਸ਼ ਦੇਣ ਵਾਲਾ ਪੁਰਸ਼, ਐਸਾ ਕਹਿੰਦਾ ਹੈ ਕਿ ਮੇਰੇ ਮਨ ਵਿਚ ਰੋਸ ਪੈਦਾ ਹੋਇਆ ਹੈ। ਕਿਉਂ? ਰੋਸ ਤੇ ਪੈਦਾ ਹੀ ਨਹੀਂ ਹੋਣਾ ਚਾਹੀਦਾ, ਭਾਣੇ ਵਿਚ ਰਹੋ ਤੇ ਮਹਾਰਾਜ ਕਹਿੰਦੇ ਨੇ :-

***ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥ ੧॥ ਰਹਾਉ॥***
(ਅੰਗ ੩੬੦)

ਤਾਕਤਵਰ ਸ਼ੇਰ ਜੇ ਦੂਜੇ ਸ਼ੇਰ ਨੂੰ ਮਾਰੇ ਤਾਂ ਕੋਈ ਹਰਜ਼ ਨਹੀਂ ਪਰ ਤਾਕਤਵਰ ਸ਼ੇਰ

ਗਊਆਂ ਦੇ ਵਗ ਤੇ ਟੁੱਟ ਪਵੇ :-

*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥* (ਅੰਗ ੩੬੦)

ਤੋ ਮੈਂ ਮਾਲਿਕ ਦੇ ਅੱਗੇ ਫ਼ਰਿਆਦ ਕਰਾਂਗਾ ਕਿ ਸ਼ੇਰ ਤੇ ਗਊ ਦਾ ਮੁਕਾਬਲਾ ਨਹੀਂ ਹੈ। ਸ਼ੇਰ ਦਾ ਜਬੜਾ, ਪੰਜੇ, ਨੋਕੀਲੇ ਨਾਖ਼ੂਨ, ਇਹ ਗਊ ਦੇ ਕੋਲ ਨਹੀਂ ਹਨ। ਸ਼ੇਰ ਤੇ ਗਊ ਦਾ ਮੁਕਾਬਲਾ ਨਹੀਂ ਹੋ ਸਕਦਾ। ਸ਼ੇਰ ਆਉਂਦੇ ਰਹੇ, ਗਊਆਂ ਨੂੰ ਖਾਂਦੇ ਰਹੇ। ਗੁਰੂ ਨਾਨਕ ਦੇਵ ਜੀ ਦੀ ਦਸਵੀਂ ਜੋਤ, ਦਸਵਾਂ ਮਹਲਾ, ਦਸਵਾਂ ਟਿਕਾਣਾ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਕਹਿ ਦਿੱਤਾ। ਹੁਣ ਮਜਬੂਰੀ ਹੈ, ਹੁਣ ਮੈਂ ਇਹਨਾਂ ਗਊਆਂ ਨੂੰ ਹੀ ਸ਼ੇਰ ਬਣਾਵਾਂਗਾ।

*ਜਿਨ ਕੀ ਜਾਤ ਔਰ ਕੁਲ ਨਾਹੀਂ। ਸਿਕਦਾਰੀ ਨਹਿ ਭਈ ਕਦਾਈਂ।*
*ਮੈਂ ਤਿਨ ਹੀ ਕੋ ਸਰਦਾਰ ਬਨਾਊਂ। ਤਬੈ ਗੋਬਿੰਦ ਸਿੰਘ ਨਾਮ ਕਹਾਊਂ।*

**ਇਸ ਤਰ੍ਹਾਂ ਗਊਆਂ ਨੂੰ ਸ਼ੇਰ ਬਣਾ ਦਿੱਤਾ। ਐਸਾ ਸਿੰਘ ਜੋ ਗਊ ਵੀ ਹੈ, ਐਸੀ ਗਊ ਜੋ ਸ਼ੇਰ ਵੀ ਹੈ। ਐਸਾ ਸੰਤ ਜੋ ਸਿਪਾਹੀ ਵੀ ਹੈ, ਐਸਾ ਸਿਪਾਹੀ ਜੋ ਸੰਤ ਵੀ ਹੈ। ਸਿਰਫ਼ ਸਿਪਾਹੀ ਹੋਵੇ ਤਾਂ ਭਰਿਸ਼ਟ ਹੋ ਜਾਂਦਾ ਹੈ, ਜ਼ਾਲਿਮ ਹੋ ਜਾਂਦਾ ਹੈ। ਸਿਰਫ਼ ਸੰਤ ਹੋਵੇ ਤਾਂ ਕਮਜ਼ੋਰ ਹੋ ਜਾਂਦਾ ਹੈ, ਬੁਜ਼ਦਿਲ ਵੀ ਹੋ ਜਾਂਦਾ ਹੈ। ਇਸ ਲਈ ਦੋਹਾਂ ਦਾ ਮਿਸ਼ਰਣ।** ਜੈਸੇ ਸਰੀਰ ਵਿਚ ਪਾਣੀ ਵੀ ਹੈ, ਅਗਨੀ ਵੀ ਹੈ। ਇਕੱਠੇ ਰਹਿ ਰਹੇ ਨੇ। ਇਸ ਤਰ੍ਹਾਂ ਸੰਤ ਦਾ ਸਰੂਪ ਅਤੇ ਸਿਪਾਹੀ ਦਾ ਸਰੂਪ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਇੱਕਠਾ ਕੀਤਾ। ਸੰਤ ਸੱਚ ਦੇ ਅੱਗੇ ਸਿਜਦਾ ਕਰੇ, ਪਰਮਾਤਮਾ ਨੂੰ ਮੱਥਾ ਟੇਕੇ ਪਰ ਸਿਪਾਹੀ ਸ਼ਸਤਰ ਨੂੰ ਮੱਥਾ ਟੇਕੇ। ਦੇਖਦੇ ਹਾਂ ਜਿੱਥੇ-ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦਾ ਪ੍ਰਕਾਸ਼ ਹੁੰਦਾ ਹੈ, ਅੱਗੇ ਕਿਰਪਾਨ, ਖੰਡੇ ਪਏ ਹੁੰਦੇ ਨੇ। **ਸਿੱਖ ਨੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਣਾ ਹੈ, ਸ਼ਬਦ ਸਰੂਪ ਪਰਮਾਤਮਾ ਦੇ ਗਿਆਨ ਨੂੰ ਮੱਥਾ ਟੇਕਣਾ ਹੈ, ਪਰ ਸਿਪਾਹੀ ਨੇ, ਸਿੰਘ ਨੇ ਸ਼ਸਤਰ ਨੂੰ ਮੱਥਾ ਟੇਕਣਾ ਹੈ।** ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦਾ ਆਪਣਾ ਪਾਵਨ ਪਵਿੱਤਰ ਵਾਕ ਵੀ ਹੈ :-

*ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ॥*
*ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ॥ ੩॥* (ਦਸਮ ਗ੍ਰੰਥ, ਅੰਗ ੭੧੭)

ਇਹ ਸਹਥੀ, ਇਹ ਬੰਦੂਕ, ਇਹ ਤਲਵਾਰ ਮੇਰੇ ਪੀਰ ਨੇ, ਮੇਰੇ ਗੁਰੂ ਨੇ। ਹੈਰਾਨਗੀ ਹੁੰਦੀ ਹੈ, ਸਿਪਾਹੀ ਦਾ ਸ਼ਿੰਗਾਰ। **ਸੰਤ ਦਾ ਸ਼ਿੰਗਾਰ ਸਤ ਹੈ, ਰੱਬੀ ਗੁਣ ਨੇ, ਸਿਪਾਹੀ ਦਾ ਸ਼ਿੰਗਾਰ ਸ਼ਸਤਰ ਨੇ।** ਪਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਐਸਾ ਕੀਤਾ ਕਿ ਇਹ ਸ਼ਸਤਰ ਸੰਤ ਕੋਲ ਹੋਵੇ। ਸੰਤ ਸਿਪਾਹੀ ਹੋਵੇ ਤਾਂਕਿ ਇਸ ਦਾ ਸ਼ਸਤਰ ਮਜ਼ਲੂਮ ਦੀ ਰਖਿਆ ਵਾਸਤੇ ਹੋਵੇ। ਦੇਸ ਦੀ ਰਖਿਆ ਵਾਸਤੇ ਹੋਵੇ ਨਾਕਿ ਹਿੰਸਾ ਕਰਨ ਵਾਸਤੇ ਹੋਵੇ, ਕਿਸੇ ਤੇ ਜ਼ੁਲਮ ਕਰਨ ਵਾਸਤੇ ਹੋਵੇ। ਐਸੀ ਰੂਪ-ਰੇਖਾ ਧੰਨ ਗੁਰੂ ਗੋਬਿੰਦ ਸਿੰਘ ਜੀ

ਮਹਾਰਾਜ ਨੇ ਸਿੱਖ ਨੂੰ ਦਿੱਤੀ।

**ਹੱਥ ਵਿਚ ਕੜਾ ਪਾ ਦਿੱਤਾ, ਆਖਿਆ, ਜਦ ਵੀ ਕੋਈ ਮਨੁੱਖ ਕੰਮ ਕਰਦਾ ਹੈ ਸੱਜਾ ਹੱਥ ਅੱਗੇ ਜਾਂਦਾ ਹੈ, ਇਹ ਕੜਾ ਤੈਨੂੰ ਪ੍ਰੇਰਨਾ ਦੇਵੇ ਕਿ ਇਹ ਹੱਥ ਕਦੀ ਗ਼ਲਤ ਨਹੀਂ ਕਰਨਗੇ। ਇਹਨਾਂ ਹੱਥਾਂ ਤੋਂ ਕੋਈ ਗ਼ਲਤ ਕੰਮ ਨਹੀਂ ਹੋਵੇਗਾ। ਕਛਹਿਰਾ ਇਕ ਪਰਦਾ ਦਿੱਤਾ ਜੋ ਕਿਸੇ ਨਾ ਕਿਸੇ ਰੂਪ ਵਿਚ ਅੱਜ ਸਾਰੀ ਦੁਨੀਆਂ ਨੇ ਅਪਣਾ ਲਿਆ ਹੈ। ਸ਼ਸਤਰ ਇਸ ਵਾਸਤੇ ਦਿੱਤਾ ਕਿਰਪਾਨ ਪਹਿਨਣ ਨੂੰ, ਹਰ ਵਕਤ ਸਿਪਾਹੀ ਦਾ ਜਜ਼ਬਾ ਬਣਿਆ ਰਹੇ। ਕੰਘਾ ਕੇਸਾਂ ਦੀ ਸਫ਼ਾਈ ਵਾਸਤੇ ਔਰ ਕੇਸ ਕੁਦਰਤੀ, ਸੁਭਾਵਿਕ ਹੀ, ਪਰਮਾਤਮਾ ਦੀ ਦੇਣ।** ਅੱਜ ਤੇ ਵਿਗਿਆਨ ਵੀ ਐਸਾ ਤਸਲੀਮ ਕਰਨ ਲਗ ਪਿਆ ਹੈ ਕਿ ਸਰੀਰ ਵਿਚ ਪਰਮਾਤਮਾ ਨੇ ਜੋ ਕੁਛ ਵੀ ਪੈਦਾ ਕੀਤਾ ਹੈ, ਉਸ ਦੀ ਲੋੜ ਹੈ। ਤਾਰਕਿਕ ਕਹਿ ਦਿੰਦੇ ਨੇ ਕਿ ਫਿਰ ਨਾਖ਼ੁਨ ਕਿਉਂ ਕੱਟਦੇ ਹਾਂ। ਨਾਖ਼ੁਨ ਦਾ ਜੋ ਡੈਡ (dead) ਭਾਗ ਹੈ, ਮੁਰਦਾ ਭਾਗ ਹੈ, ਉਹ ਕੱਟਿਆ ਜਾਂਦਾ ਹੈ। ਜ਼ਿੰਦਾ ਨਾਖ਼ੁਨ ਕੱਟੀਏ, ਖ਼ੂਨ ਨਿਕਲੇਗਾ, ਤੜਪਨਾ ਹੋਵੇਗੀ। ਜੈਸੇ ਲਾਸ਼, ਮੁਰਦੇ ਨੂੰ ਅਸੀਂ ਘਰ ਵਿਚ ਨਹੀਂ ਰੱਖਦੇ, ਮੁਰਦਾ ਨਾਖ਼ੁਨ ਨੂੰ ਸਰੀਰ ਨਾਲ ਨਹੀਂ ਰੱਖਦੇ। ਕੱਟ ਕੇ ਪਰ੍ਹੇ ਕਰ ਦਿੰਦੇ ਹਾਂ, ਇਹ ਤੇ ਲਾਸ਼ ਹੈ। ਲਾਸ਼ ਨੂੰ ਪਰ੍ਹੇ ਕੀਤਾ ਜਾ ਰਿਹਾ ਹੈ, ਕੱਟ ਕੇ ਇੱਕ ਪਾਸੇ ਕੀਤਾ ਜਾ ਰਿਹਾ ਹੈ, ਜ਼ਿੰਦਾ ਨਾਖ਼ੁਨ ਨੂੰ ਨਹੀਂ। ਇਸੇ ਤਰ੍ਹਾਂ ਕੁਛ ਵਾਲ ਵੀ ਮੁਰਦਾ ਹੋ ਜਾਂਦੇ ਨੇ, ਕੇਸ ਵੀ ਕੁਛ ਮੁਰਦਾ ਹੋ ਜਾਂਦੇ ਨੇ। ਪਰ ਹੱਥਾਂ ਨੂੰ ਨਹੀਂ ਪਤਾ ਚਲਦਾ ਕਿ ਕਿਹੜੇ ਕੇਸ ਮੁਰਦਾ ਨੇ। ਕੰਘਾ ਕਰਦਿਆਂ ਮੁਰਦਾ ਕੇਸ ਆਪਣੇ ਆਪ ਝੜ ਜਾਂਦੇ ਨੇ। ਕੰਘਾ ਕਰਦਿਆਂ ਮੁਰਦਾ ਵਾਲ ਆਪਣੇ ਆਪ ਝੜ ਜਾਂਦੇ ਨੇ। ਹੱਥਾਂ ਨੂੰ ਨਹੀਂ ਪਤਾ ਚਲਦਾ, ਅੱਖਾਂ ਨੂੰ ਨਹੀਂ ਪਤਾ ਚਲਦਾ ਕਿ ਕੇਸਾਂ ਵਿਚ ਕਿਹੜਾ ਕੇਸ ਮੁਰਦਾ ਹੋ ਚੁਕਿਆ ਹੈ, ਆਪਣੀਆਂ ਜੜ੍ਹਾਂ ਗੁਆ ਚੁਕਿਆ ਹੈ, ਆਪਣੀ ਹੋਂਦ ਗੁਆ ਬੈਠਾ ਹੈ। ਇਹ ਕੰਘੇ ਨੂੰ ਪਤਾ ਚਲ ਜਾਂਦਾ ਹੈ, ਬਿਨਾਂ ਦਰਦ ਦੇ ਉਹ ਝੜ ਜਾਂਦਾ ਹੈ। ਵਾਲ ਝੜਦੇ ਰਹਿੰਦੇ ਨੇ, ਨਵੇਂ ਪੈਦਾ ਹੁੰਦੇ ਰਹਿੰਦੇ ਨੇ। ਅਗਰ ਇਹਨਾਂ ਨੂੰ ਕੁਦਰਤੀ ਢੰਗ ਨਾਲ ਰਖੀਏ ਤੇ ਕੇਸ ਇਕ ਥਾਂ ਤੇ ਰੁਕ ਜਾਂਦੇ ਨੇ।

ਜੈਸੇ ਕਿ ਐਹ ਦਾੜ੍ਹਾ ਤੀਹ ਸਾਲ ਦਾ ਐਥੇ ਦਾ ਐਥੇ ਹੈ, ਨਾ ਵਧਦਾ ਹੈ ਨਾ ਘਟਦਾ ਹੈ, ਪਰ ਜਦ ਇਸ ਨੂੰ ਕੋਈ ਕੱਟੇ ਇਹ ਵਧਦਾ ਰਹੇਗਾ, ਵਧਦਾ ਰਹੇਗਾ। ਇਸ ਦਾ ਮਤਲਬ ਪ੍ਰਕਿਰਤੀ ਚਾਹੁੰਦੀ ਏ। ਵਰਨਾ ਜਦ ਕੱਟ ਦਿੱਤਾ ਤੇ ਨਹੀਂ ਹੋਣਾ ਚਾਹੀਦਾ ਪਰ ਹੁੰਦਾ ਹੈ ਕਿਉਂਕਿ ਪ੍ਰਕਿਰਤੀ ਐਸਾ ਚਾਹੁੰਦੀ ਹੈ। ਪਰਿਪੂਰਨ ਪਰਮਾਤਮਾ ਨੇ ਨਰ ਮਦੀਨ ਦੀ ਇਹ ਪਹਿਚਾਨ ਵੀ ਬਣਾਈ ਹੈ। ਸੀਸ ਦੇ ਕੇਸ ਇਸਤ੍ਰੀ ਪੁਰਸ਼ ਦੇ ਇੱਕੋ ਜਿਹੇ ਨੇ ਪਰ ਮੁਖੜੇ ਤੇ ਦਾੜ੍ਹਾ ਕੇਵਲ ਨਰ ਨੂੰ ਦਿੱਤਾ ਹੈ, ਪੁਰਸ਼ ਨੂੰ ਦਿੱਤਾ ਹੈ। ਇਸ ਹਿਸਾਬ ਨਾਲ ਦਾਰਸ਼ਨਿਕ, ਚਿੰਤਕ ਅਤੇ ਮਨੋਵਿਗਿਆਨਿਕ ਵੀ ਐਸਾ ਕਹਿੰਦੇ ਨੇ ਕਿ ਇਹ ਪੁਰਸ਼ ਦਾ ਸ਼ਿੰਗਾਰ ਹੈ ਔਰ ਕਾਇਨਾਤ ਤੇ ਨਿਗਾਹ ਮਾਰੀਏ, ਮਦੀਨ ਨਰ ਦੇ ਸਾਹਮਣੇ ਫਿੱਕੀ ਹੈ। ਜਿਤਨਾ ਰਹੋਬੀਲਾ, ਸੁੰਦਰ ਸ਼ੇਰ ਹੈ, ਬੱਬਰ ਸ਼ੇਰ ਹੈ, ਭਰਮੇਂ ਵਾਲ ਗਰਦਨ ਦੇ, ਸ਼ੇਰਨੀ ਬਿਲਕੁਲ ਫਿੱਕੀ ਪੈਂਦੀ ਹੈ। ਜਿਤਨਾ ਖ਼ੂਬਸੂਰਤ ਮੋਰ ਹੈ, ਮੋਰਨੀ ਉਤਨੀ

ਖ਼ੂਬਸੂਰਤ ਨਹੀਂ ਹੈ। ਜਿਤਨਾ ਖ਼ੂਬਸੂਰਤ ਮੁਰਗ਼ਾ ਹੈ, ਮੁਰਗ਼ੀ ਉਤਨੀ ਖ਼ੂਬਸੂਰਤ ਨਹੀਂ ਹੈ। ਮੁਰਗ਼ੇ ਦੇ ਸਾਹਮਣੇ ਬਿਲਕੁਲ ਫਿੱਕੀ ਪੈਂਦੀ ਹੈ। ਕਲਗ਼ੀ ਅਤੇ ਭਰਮੀਂ ਗਰਦਨ ਮੁਰਗ਼ੇ ਦੀ, ਉਹਦੇ ਸਾਹਮਣੇ ਮੁਰਗ਼ੀ ਬਿਲਕੁਲ ਫਿੱਕੀ ਪੈਂਦੀ ਹੈ। ਨਰ ਚਿੜਾ ਖ਼ੂਬਸੂਰਤ ਹੈ, ਮਦੀਨ ਇਤਨੀ ਨਹੀਂ। ਨਰ ਤੋਤਾ ਖ਼ੂਬਸੂਰਤ ਹੈ, ਮਦੀਨ ਇਤਨੀ ਨਹੀਂ। ਕਾਇਨਾਤ ਵਿਚ ਨਿਗਾਹ ਮਾਰੀਏ, ਸਰੀਰ ਕਰਕੇ ਪੁਰਸ਼ ਕੁਦਰਤ ਦੀ ਤਰਫ਼ੋਂ ਸੰਵਾਰਿਆ ਹੋਇਆ ਹੈ, ਸ਼ਿੰਗਾਰਿਆ ਹੋਇਆ ਹੈ ਸਰੀਰ ਕਰਕੇ।

ਇਸਤ੍ਰੀ ਦਾ ਸ਼ਿੰਗਾਰ ਮਾਂ ਹੋਣਾ ਹੈ। ਉਂਜ ਇਹ ਵਡਿਆਈ ਉਸ ਨੂੰ ਕੁਦਰਤ ਨੇ ਬਖ਼ਸ਼ੀ ਹੈ। ਉਸ ਦੀ ਝੋਲੀ ਵਿਚ ਇਹ ਔਲਾਦ ਦਾ ਸ਼ਿੰਗਾਰ ਉਸ ਨੇ ਪਾਇਆ ਹੈ ਪਰ ਮੁਖੜੇ ਦੇ ਸ਼ਿੰਗਾਰ ਦੀ ਘਾਟ, ਇਸ ਵਾਸਤੇ ਜਿਤਨਾ ਹਾਰ-ਸ਼ਿੰਗਾਰ ਇੱਕ ਇਸਤ੍ਰੀ ਕਰਦੀ ਹੈ ਪੁਰਸ਼ ਦੀ ਇਤਨੀ ਰੁਚੀ ਨਹੀਂ ਹੁੰਦੀ, ਕਿਉਂਕਿ ਉਹ ਘਾਟ ਮਹਿਸੂਸ ਕਰਦੀ ਹੈ, ਕਮੀ ਮਹਿਸੂਸ ਕਰਦੀ ਹੈ। ਇਹ ਪੁਰਸ਼ ਦਾ ਸ਼ਿੰਗਾਰ ਹੈ। ਹੈਰਾਨਗੀ ਹੈ ਕਿ ਮੋਰ ਤਾਂ ਆਪਣੇ ਸ਼ਿੰਗਾਰ ਤੋਂ ਬੇਜ਼ਾਰ ਨਹੀਂ ਹੈ, ਲੰਬੇ-ਲੰਬੇ ਪੰਖ ਬੜੀ ਖ਼ੂਬਸੂਰਤੀ, ਇਹ ਮੋਰਨੀ ਕੋਲ ਨਹੀਂ ਹੈ। ਸ਼ੇਰ ਦੀ ਗਰਦਨ ਦੇ ਭਰਮੇ ਲੰਬੇ ਵਾਲ ਇਸ ਤੋਂ ਇਹ ਬੇਜ਼ਾਰ ਨਹੀਂ ਹੈ। ਲੇਕਿਨ ਮਨੁੱਖ, ਨਰ ਮਨੁੱਖ, ਮਾਨਵ ਇਹੀ ਇਸ ਸ਼ਿੰਗਾਰ ਨੂੰ ਉਸਤਰੇ ਦੀ ਭੇਟ ਕਰਕੇ, ਮਦੀਨ ਦਾ ਰੂਪ ਬਣਾਉਂਦਾ ਹੈ ਵਰਨਾ ਪਰਮਾਤਮਾ ਨੇ ਨਰ ਤੇ ਮਦੀਨ ਦੀ ਸ਼ਕਲ ਪਹਿਚਾਨ ਵਾਸਤੇ ਅਲੱਗ-ਅਲੱਗ ਬਣਾਈ ਹੈ। ਸਿਰਫ਼ ਮੁਖੜੇ ਤੇ ਦਾੜ੍ਹੀ ਨਾ ਹੋਵੇ ਤੇ ਕੋਈ ਜ਼ਨਾਨਾ ਲਿਬਾਸ ਪਹਿਨ ਲਵੇ। ਕੋਈ ਭੁਲੇਖੇ ਵਿਚ ਪਹਿਨ ਸਕਦਾ ਹੈ, ਸ਼ਾਇਦ ਮਦੀਨ ਹੋਵੇ ਲੇਕਿਨ ਮੁਖੜੇ ਤੇ ਦਾੜ੍ਹਾ ਹੋਵੇ, ਕਿਤਨਾ ਵੀ ਜ਼ਨਾਨਾ ਲਿਬਾਸ ਪਹਿਨ ਲਵੇ ਤਾਂ ਵੀ ਮਰਦ ਦਿਖਾਈ ਦੇਵੇਗਾ, ਪੁਰਸ਼ ਦਿਖਾਈ ਦੇਵੇਗਾ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਭਾਰਤ ਦਾ ਜੋ ਪਰਾਚੀਨ ਰੂਪ ਸੀ, **ਕੇਸਾਧਾਰੀ** ਇਹ ਸਿੱਖ ਦੀ ਝੋਲੀ ਵਿਚ ਪਾਇਆ ਔਰ **ਬੱਜਰ ਕੁਰਹਿਤ ਦੱਸ ਦਿੱਤਾ, ਕੇਸਾਂ ਦੀ ਬੇਅਦਬੀ,** ਇਹ ਨਹੀਂ ਕਰਨੀ। ਭਾਰਤ ਦਾ ਸਾਰਾ ਸਾਧੂ ਸਮਾਜ, ਅਵਤਾਰੀ ਪੁਰਸ਼, ਜਟਾਜੂਟ ਸਨ, ਕੇਸਾਧਾਰੀ ਸਨ। ਅੱਜ ਵੀ ਜਦ ਸਾਡੇ ਵੀਰ ਰਾਮ ਲੀਲ੍ਹਾ ਕਰਦੇ ਨੇ, ਰਾਮ ਨੂੰ ਪੇਸ਼ ਕਰਨਾ ਹੋਵੇ ਤੇ ਸੀਸ ਤੇ ਜੂੜਾ ਚਾਹੀਦਾ ਹੈ। ਵਿਸ਼ਵਾਮਿੱਤਰ ਔਰ ਵਸ਼ਿਸ਼ਟ ਨੂੰ ਪੇਸ਼ ਕਰਨਾ ਹੋਵੇ ਤੇ ਮੁਖੜੇ ਤੇ ਲੰਬਾ ਦਾੜ੍ਹਾ ਚਾਹੀਦਾ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਤੇ ਸਿੱਖ ਨੂੰ ਸਰੂਪ ਦਿੱਤਾ, ਸਿਰ ਤੇ ਜੂੜਾ ਰਾਮ ਜੈਸਾ, ਮੁਖੜੇ ਤੇ ਦਾੜ੍ਹੀ ਵਿਸ਼ਵਾਮਿੱਤਰ ਜੈਸੀ, ਵਸ਼ਿਸ਼ਟ ਜੈਸੀ। ਇਸ ਤਰ੍ਹਾਂ ਸੰਤ ਸਿਪਾਹੀ ਦਾ ਰੂਪ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਸਿੱਖ ਨੂੰ ਪਰਦਾਨ ਕੀਤਾ, ਜੋ ਭਾਰਤ ਦਾ ਆਦਿ ਰੂਪ ਸੀ। ਭਾਰਤ ਦੇ ਪਰਾਚੀਨ ਅਵਤਾਰੀ ਪੁਰਸ਼ ਸ਼ਸਤਰਧਾਰੀ ਸਨ। ਧਨੁਸ਼ਧਾਰੀ ਨੇ ਸ੍ਰੀ ਰਾਮ, ਚੱਕਰਧਾਰੀ ਨੇ ਸ੍ਰੀ ਕਰਿਸ਼ਨ, ਗਦਾਧਾਰੀ ਨੇ ਹਨੂਮਾਨ। ਗਦਾ ਵਿਸ਼ਨੂੰ ਕੋਲ ਵੀ ਹੈ। ਪਰਸਰਾਮ ਕੋਲ ਕੁਲਹਾੜਾ ਹੈ। ਤ੍ਰਿਸ਼ੂਲ ਸ਼ਿਵ ਜੀ ਵੀ ਹੱਥ ਵਿਚ ਰੱਖਦੇ ਨੇ। ਸਾਰੇ ਅਵਤਾਰੀ ਪੁਰਸ਼ ਜੋਗੀ ਔਰ ਸੰਤ ਜਨ ਸ਼ਸਤਰਧਾਰੀ ਸਨ। ਭਾਰਤ ਦੀ ਪੁਰਾਣੀ ਇਹ

ਰੂਪ-ਰੇਖਾ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ, ਸਿੱਖ ਦੀ ਝੋਲੀ ਵਿਚ ਪਾ ਕੇ ਸੰਵਾਰ ਕੇ, ਸ਼ਿੰਗਾਰ ਕੇ ਕਹਿ ਦਿੱਤਾ ਤੂੰ ਹੁਣ ਸਿੰਘ ਹੈਂ। ਸਿੱਖ ਸੰਤ ਸਿਪਾਹੀ ਲੋੜ ਸੀ, ਕਿਉਂ? ਇਸ ਦਾ ਉਹ ਕਾਰਨ ਵੀ ਦੱਸਦੇ ਨੇ।

ਜਦ ਕੁਛ ਵਕਤ ਦੇ ਸੱਤਾਧਾਰੀਆਂ ਦੇ ਅਹਿਲਕਾਰਾਂ ਨੇ ਐਸਾ ਕਿਹਾ ਮਹਾਰਾਜ ਤੁਸੀਂ ਗੁਰੂ ਨਾਨਕ ਦੀ ਗੱਦੀ ਦੇ ਵਾਰਸ, ਤੁਹਾਡੇ ਹੱਥ ਵਿਚ ਮਾਲਾ ਸ਼ੋਭਾ ਦਿੰਦੀ ਹੈ, ਤਲਵਾਰ ਨਹੀਂ, ਬੰਦੂਕ ਨਹੀਂ। ਉਸ ਵਕਤ ਜੋ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣੀ ਬਾਣੀ ਵਿਚ ਕਹਿੰਦੇ ਨੇ, ਇਹ ਉਹਨਾਂ ਦੀ ਰਚਨਾ ਹੈ, ਇਹ ਉਹਨਾਂ ਦੀ ਬਾਣੀ ਹੈ ਜ਼ਫ਼ਰਨਾਮਾ। ਸ੍ਰੀ ਮੁਖਵਾਕ ਪਾਤਸ਼ਾਹੀ ੧੦, ਫ਼ਰਮਾਨ ਕਰਦੇ ਨੇ:-

***ਬ ਲਾਚਾਰਗੀ ਦਰਮਿਯਾਂ ਆਮਦਮ॥***
***ਬ ਤਦਬੀਰਿ ਤੀਰੋ ਤੁਫ਼ੰਗ ਆਮਦਮ॥*** (ਦਸਮ ਗ੍ਰੰਥ, ਅੰਗ ੧੩੮੯)

ਮੈਂ ਲਾਚਾਰ ਹੋ ਕੇ, ਮਜਬੂਰ ਹੋ ਕੇ ਸ਼ਸਤਰ ਚੁੱਕੇ ਨੇ, ਖੁਸ਼ੀ ਨਾਲ ਨਹੀਂ। ਮੇਰੀ ਖੁਸ਼ੀ ਨਹੀਂ ਹੈ, ਮਜਬੂਰੀ ਹੈ। ਕਿਸ ਤਰ੍ਹਾਂ ਦੀ ਮਜਬੂਰੀ ਹੈ ਕਿਉਂ ਮਜਬੂਰੀ ਹੈ। ਤੇ ਫਿਰ ਦੂਸਰਾ ਮਹਾਂਵਾਕ ਹੈ ਮੇਰੇ ਪਾਤਸ਼ਾਹ ਦਾ:-

***ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥***
***ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ॥***
(ਦਸਮ ਗ੍ਰੰਥ, ਅੰਗ ੧੩੯੦)



ਹੱਥ ਜੋੜ ਕੇ ਅਗਰ ਜ਼ਾਲਿਮ ਆਪਣੇ ਕਦਮਾਂ ਨੂੰ ਨਹੀਂ ਰੋਕਦਾ। ਦੇਸ ਨੂੰ ਗ਼ੁਲਾਮ ਕਰਦਾ ਹੈ, ਮਜ਼ਲੂਮਾਂ ਨੂੰ ਮਾਰਦਾ ਹੈ। ਜ਼ੁਲਮ ਕਰਦਾ ਹੈ, ਅਗਰ ਜ਼ਾਲਿਮ ਆਪਣੇ ਕਦਮ ਨਹੀਂ ਰੋਕਦਾ ਮੇਰੇ ਹੱਥ ਜੋੜਨ ਨਾਲ ਤੇ ਅਗਲੇ ਦੇ ਹੱਥ ਤੋੜ ਕੇ ਮੈਂ ਉਸ ਦੇ ਕਦਮਾਂ ਨੂੰ ਰੋਕਾਂਗਾ। ਮੈਂ ਹਲਾਲ ਸਮਝਦਾ ਹਾਂ, ਜਾਇਜ਼ ਸਮਝਦਾ ਹਾਂ। ਐਸੀ ਹਾਲਤ ਵਿਚ ਸ਼ਸਤਰ ਚੁਕਣਾ ਜਦ ਕਿ ਹਿੰਸਕ ਤੇ ਜ਼ਾਲਿਮ ਮਨੁੱਖ ਆਪਣੇ ਕਦਮਾਂ ਨੂੰ ਰੋਕੇ ਨਾ ਔਰ ਮਜ਼ਲੂਮ ਨੂੰ ਪੈਰਾਂ ਥੱਲੇ ਲਿਤਾੜੇ :-

***ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥***
***ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ॥***

ਹਲਾਲ ਹੈ ਉਸ ਹਾਲਤ ਵਿਚ, ਜਾਇਜ਼ ਹੈ ਉਸ ਹਾਲਤ ਵਿਚ ਜਦ ਹੱਥ ਜੋੜਨ ਨਾਲ ਜ਼ਾਲਿਮ ਆਪਣੇ ਕਦਮ ਨਾ ਰੋਕੇ ਤੇ ਸ਼ਸਤਰ ਚੁਕਣਾ ਜਾਇਜ਼ ਹੈ। ਐਸਾ ਖ਼ਿਆਲ ਭਾਰਤ ਵਾਸੀਆਂ ਦੀ ਝੋਲੀ ਵਿਚ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਪਾਇਆ। ਤਾਂ ਹੀ ਤੇ ਕਵੀ ਸੰਤੋਖ ਸਿੰਘ ਜੀ ਕਹਿੰਦੇ ਨੇ, **ਬਚ ਗਈ ਦੇਸ ਦੀ ਸੰਸਕ੍ਰਿਤੀ, ਬਚ ਗਿਆ ਦੇਸ ਦਾ ਪੁਰਾਣਾ ਢਾਂਚਾ, ਬਚ ਗਈ ਅਵਤਾਰਾਂ ਦੀ ਭੂਮੀ, ਸੰਤਾਂ ਦੀ ਨਗਰੀ।** ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਇਹ ਦੇਣ। ਇਸ ਤਰ੍ਹਾਂ ਦੀ

ਬਖ਼ਸ਼ਿਸ਼ ਆਪ ਵੰਡਦੇ ਰਹੇ ਔਰ ਆਪ ਨੂੰ ਦਿਖਾਈ ਦਿੱਤਾ ਸਿੱਖ, ਸੂਰਬੀਰ ਹੋ ਗਿਆ ਹੈ, ਸਿਪਾਹੀ ਹੋ ਗਿਆ ਹੈ ਔਰ ਸਿਪਾਹੀ ਸੰਤ ਹੋ ਗਿਆ ਹੈ, ਸਿੱਖ ਹੋ ਗਿਆ ਹੈ। ਸਿੱਖ ਤੇ ਸਿੰਘ ਦੀ ਇਹ ਮੂਰਤੀ ਮੁਕੰਮਲ ਹੋ ਗਈ ਹੈ। ਗਊ ਤੇ ਸ਼ੇਰ ਦਾ ਜੋੜ, ਜੁੜ ਗਿਆ ਹੈ। ਇਸ ਸੰਤ ਦੇ ਅੰਦਰੋਂ, ਭਲਮਾਣਸੀ ਗਊ ਜੈਸੀ ਟਪਕ ਰਹੀ ਹੈ ਔਰ ਇਸ ਸੰਤ ਦੇ ਅੰਦਰੋਂ ਸ਼ੇਰ ਜੈਸੀ ਸੂਰਬੀਰਤਾ ਟਪਕ ਰਹੀ ਹੈ। ਵਾਕਈ ਇਹ ਭਗਵਾਨ ਦੇ ਮੰਦਰ ਵਿਚ ਦਾਖ਼ਲ ਹੋਣ ਦਾ ਅਧਿਕਾਰ ਹਾਸਿਲ ਕਰ ਬੈਠਾ ਹੈ। ਇਹ ਪੂਰਨ ਹੋ ਗਿਆ ਹੈ, ਤੋ ਫਿਰ ਇਸ ਨੂੰ ਇੱਕ ਹੋਰ ਤਖ਼ੱਲਸ ਦਿੱਤਾ, ਖ਼ਾਲਸਾ। ਇਹ ਫ਼ਾਰਸੀ ਦਾ ਲਫ਼ਜ਼ ਹੈ ਕਿ ਜੋ ਸ਼ੁੱਧ ਹੋ ਗਿਆ ਹੈ, ਪਾਵਨ ਹੋ ਗਿਆ ਹੈ। ਕੇਵਲ ਗਊ ਹੋਣਾ ਅਸ਼ੁੱਧ ਹੈ। ਭਲਮਾਣਸੀ ਤੇ ਹੈ ਪਰ ਕੋਈ ਡੰਗਾ ਪਾ ਕੇ ਇਸ ਦਾ ਦੁੱਧ ਚੋ ਸਕਦਾ ਹੈ। ਕੋਈ ਵੀ ਮਾਰ ਸਕਦਾ ਹੈ, ਕੋਈ ਵੀ ਸਿੰਗ ਪਕੜ ਕੇ ਕਿੱਲੇ ਨਾਲ ਖੜੀ ਕਰ ਸਕਦਾ ਹੈ। ਸ਼ੇਰ ਸੂਰਬੀਰ ਤੇ ਹੈ ਪਰ ਮਜ਼ਲੂਮਾਂ ਨੂੰ ਚੀਰਨਾ, ਫਾੜਨਾ, ਖਾਣਾ ਉਸ ਦਾ ਸੁਭਾਅ ਹੈ। ਇਸ ਹਿਸਾਬ ਨਾਲ ਸ਼ੇਰ ਵੀ ਪਵਿੱਤਰ ਨਹੀਂ ਅਤੇ ਇਸ ਹਿਸਾਬ ਨਾਲ ਗਊ ਵੀ ਪਵਿੱਤਰ ਨਹੀਂ। ਜਦ ਬੁਜ਼ਦਿਲੀ ਗਊ ਦੇ ਅੰਦਰੋਂ ਮਿਟ ਜਾਏ ਔਰ ਜ਼ਾਲਮਾਨਾ ਤਬੀਅਤ ਸ਼ੇਰ ਦੇ ਅੰਦਰੋਂ ਖ਼ਤਮ ਹੋ ਜਾਏ, ਗਊ ਤੇ ਸ਼ੇਰ ਦਾ ਇਹ ਮਿਲਨ, ਸਿੰਘ ਤੇ ਸੰਤ ਦਾ ਮਿਲਨ ਹੈ। ਸੰਤ ਤੇ ਸਿੰਘ ਦਾ ਮਿਲਨ ਹੈ। ਸੰਤ ਤੇ ਸਿਪਾਹੀ ਦਾ ਇਹ ਮਿਲਾਪ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਐਸਾ ਮਿਲਾਪ ਜਦ ਵੇਖਿਆ ਹੈ ਤੋ ਨਾਮ ਦਿੱਤਾ ਹੈ ਖ਼ਾਲਸਾ, ਪਾਵਨ ਹੋ ਗਿਆ ਹੈ, ਪਵਿੱਤਰ ਹੋ ਗਿਆ ਹੈ। ਖ਼ਾਲਸੇ ਦੀ ਤਸ਼ਬੀਹ, ਖ਼ਾਲਸੇ ਦੀ ਵਿਆਖਿਆ ਉਹ ਆਪਣੇ ਸ਼ਬਦਾਂ ਵਿਚ ਇੰਜ ਕਰਦੇ ਨੇ :-

*ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ॥*

(ਦਸਮ ਗ੍ਰੰਥ, ਅੰਗ ੭੧੨)

puran jot jagai ghatt mai tab khalas taahi nakhalas jaanai.
jaagit jot japai nis baasur eaek binaa man naik na aanai.
puran praem prateet sajai brat gor marraee matt bhool na maanai.
teerath daan dayaa tap sanjam eaek binaa nehi eaek pachhaanai.

*Such a man, in whose heart shines the full Divinely Radiant Light is a true a pure Khalsa. He the Khalsa meditates on the Ever-radiant Light, day and night, and rejects all else but the one Lord from the mind. He decorates himself with perfect love and faith, and believed not in fasts, tombs, crematoriums and hermit cells, even by mistake. He knows none except the one Lord in the performance of acts of pilgrimage, charities, compassion, austerities and self-control.*

**ਪੂਰਨ ਪ੍ਰੇਮ, ਸਾਰਿਆਂ ਨਾਲ ਪ੍ਰੇਮ। ਸਮੂਹ ਬ੍ਰਹਿਮੰਡ ਦੀ ਅਨੇਕਤਾ ਵਿਚ ਜਦ ਇੱਕ ਦਿਖਾਈ ਦੇਵੇ (ਪੂਰਨ ਪ੍ਰੇਮ) ਤਾਂ ਹੀ ਇਹ ਸ਼ੁੱਧ ਹੈ, ਪਾਵਨ ਹੈ, ਪਵਿੱਤਰ ਹੈ, ਖ਼ਾਲਸਾ ਹੈ। ਤਾਂ ਹੀ ਇਹ ਸੰਤ ਸਿਪਾਹੀ ਹੈ।** ਇਸ ਦਾ ਸਿਪਾਹੀ ਹੋਣਾ ਦੇਸ ਦੀ ਰਖਿਆ ਲਈ ਹੈ, ਮਜ਼ਲੂਮ ਦੀ ਰਖਿਆ ਲਈ ਹੈ, ਧਰਮ ਦੀ ਰਖਿਆ ਲਈ ਹੈ। ਇਹਦਾ ਸੰਤ ਹੋਣਾ ਪਰਮਾਤਮਾ ਦੇ ਨਾਲ ਜੁੜਨ ਲਈ ਹੈ, ਪਰਉਪਕਾਰ ਲਈ ਹੈ। ਇਸ ਤਰ੍ਹਾਂ ਦੀ ਇੱਕ ਮੁਕੰਮਲ ਮੂਰਤੀ ਨੂੰ, ਸਜਾ ਕੇ, ਸੰਵਾਰ ਕੇ ਨਾਮ ਫਿਰ ਦਿੱਤਾ ਸਿੰਘ, ਖ਼ਾਲਸਾ। ਇਸ ਮੂਰਤੀ ਨੂੰ ਬਣਾਇਆ ਧੰਨ ਗੁਰੂ ਨਾਨਕ ਦੇਵ ਜੀ ਨੇ, ਇਸ ਮੂਰਤੀ ਨੂੰ ਸਜਾਇਆ ਗੁਰੂ ਗੋਬਿੰਦ ਸਿੰਘ ਜੀ ਨੇ। ਬਣੀ ਹੋਈ ਇਸ ਮੂਰਤੀ ਨੂੰ ਨਾਮ ਦਿੱਤਾ ਸਿੱਖ, ਸੰਵਰੀ ਹੋਈ ਇਸ ਮੂਰਤੀ ਨੂੰ ਨਾਮ ਦਿੱਤਾ ਗਿਆ ਸਿੰਘ, ਖ਼ਾਲਸਾ। ਬੁਨਿਆਦ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਰੱਖੀ। ਉਸਾਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਨੇ ਕੀਤੀ ਪਰ ਇਸ ਵਿਚ ਫਿਨਸ਼ਿੰਗ ਟੱਚ (Finishing Touch) ਸਜਾਵਟ ਦਾ ਕੰਮ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਦੇਣ ਹੈ, ਉਹਨਾਂ ਦੀ ਬਖ਼ਸ਼ਿਸ਼ ਹੈ। ਕੋਈ ਵੀ ਕਰਾਂਤੀ ਲਿਆਉਣੀ ਹੋਵੇ, ਸੰਘਰਸ਼ ਵਿਚੋਂ ਲੰਘਣਾ ਪੈਂਦਾ ਹੈ। ਇੱਕ ਪੱਥਰ ਨੂੰ ਅਗਰ ਮੂਰਤੀਮਾਨ ਕਰਨਾ ਹੈ ਤੋ ਉਸ ਦੇ ਕੁਛ ਫਾਲਤੂ ਟੁਕੜਿਆਂ ਨੂੰ ਇੱਕ ਪਾਸੇ ਕਰਨਾ ਪੈਂਦਾ ਹੈ। ਮੂਰਤੀ ਪੱਥਰ ਦੇ ਵਿਚ ਹੈ, ਕੁਛ ਫਾਲਤੂ ਟੁਕੜਿਆਂ ਨੂੰ ਇੱਕ ਪਾਸੇ ਕਰਕੇ ਮੂਰਤੀ ਨੂੰ ਪ੍ਰਗਟ ਕਰਨਾ ਹੈ। ਦਰਅਸਲ ਸੰਤ ਹੋਣਾ, ਸਿਪਾਹੀ ਹੋਣਾ ਮਨੁੱਖ ਦੇ ਅੰਦਰ ਛੁਪਿਆ ਹੋਇਆ ਹੈ। ਕੁਛ ਫ਼ਾਲਤੂ ਵਿਚਾਰਾਂ ਨੂੰ ਇੱਕ ਪਾਸੇ ਕਰ ਕੇ, ਸੁਧਰੇ ਹੋਏ ਵਿਚਾਰਾਂ ਨੂੰ ਪ੍ਰਗਟ ਕਰਨਾ ਹੈ ਤਾਂਕਿ ਮਨੁੱਖ ਜਿਉਂਦਾ ਜਾਗਦਾ ਪਰਮਾਤਮਾ ਦੀ ਮੂਰਤੀ ਬਣ ਸਕੇ। ਪੱਥਰ ਵਿਚੋਂ ਜੋ ਭਗਵਾਨ ਦੀ ਮੂਰਤੀ ਨੂੰ ਬਣਾ ਕੇ, ਸੰਵਾਰ ਕੇ ਪੇਸ਼ ਕਰਦਾ ਹੈ ਆਰਟਿਸਟ ਹੈ (Artist), ਕਲਾਕਾਰ ਹੈ ਪਰ ਆਪਣੇ ਜੀਵਨ ਵਿਚੋਂ ਫ਼ਾਲਤੂ ਵਿਚਾਰਾਂ ਨੂੰ ਇੱਕ ਪਾਸੇ ਕਰਕੇ, ਸੰਵਾਰ ਕੇ ਸ਼ਿੰਗਾਰ ਕੇ, ਜੋ ਪਰਮਾਤਮਾ ਦੀ ਸ਼ਕਲੇ ਪ੍ਰਗਟ ਕਰਦਾ ਹੈ ਉਸੇ ਨੂੰ ਭਗਤ ਕਹਿੰਦੇ ਨੇ, ਉਸੇ ਨੂੰ ਸੰਤ ਕਹਿੰਦੇ ਨੇ। ਭਗਤ ਭਗਵਾਨ ਜੈਸੇ ਹੁੰਦੇ ਨੇ, ਸੰਤ ਈਸ਼ਵਰ ਜੈਸੇ ਹੁੰਦੇ ਨੇ। ਕਬੀਰ ਜੀ ਤੇ ਐਲਾਨੀਆਂ ਕਹਿ ਰਹੇ ਨੇ :-

***ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥***
***ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥*** (ਅੰਗ ੯੬੯)

ਕਬੀਰ ਤੇ ਰਾਮ ਇੱਕ ਹੋ ਗਏ ਨੇ। ਸੰਤ ਰਾਮ ਦਾ ਹੀ ਰੂਪ ਹੁੰਦੇ ਨੇ:-

***ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ॥***
(ਅੰਗ ੨੦੮)

ਮਹਾਰਾਜ ਇੱਥੇ ਫ਼ਰਮਾਨ ਕਰ ਰਹੇ ਨੇ ਸੰਤ ਰਾਮ ਦਾ ਰੂਪ ਨੇ, ਰਾਮ ਸੰਤ ਦਾ ਰੂਪ ਨੇ। ਇਸ ਤਰ੍ਹਾਂ ਮਨੁੱਖ ਨੂੰ ਰਾਮ ਦਾ ਰੂਪ ਬਣਾਇਆ, ਭਗਵਾਨ ਦਾ ਰੂਪ ਬਣਾਇਆ ਔਰ ਰੂਪ ਬਣਾ ਕੇ ਫਿਰ ਉਸ ਨੂੰ ਖ਼ਾਲਸਾ ਲਕਬ ਦਿੱਤਾ। ਹਜ਼ੂਰ ਸਾਹਿਬ ਵਿਚ ਧੰਨ ਗੁਰੂ ਗ੍ਰੰਥ

ਸਾਹਿਬ ਜੀ ਮਹਾਰਾਜ ਜੀ ਨੂੰ ਗੱਦੀ ਸੌਂਪ ਕੇ ਜਦ ਆਪ ਪਿਆਨਾ ਕਰਨ ਲੱਗੇ ਨੇ ਤੋ ਸਿੱਖਾਂ ਨੇ ਬੇਨਤੀ ਕੀਤੀ, ਮਹਾਰਾਜ ਤੁਹਾਡਾ ਸਰੂਪ ਅਸੀਂ ਕਿੱਥੇ ਵੇਖਾਂਗੇ? ਇਹ ਤੁਹਾਡਾ ਤਨ ਬੜਾ ਪਿਆਰਾ ਹੈ। ਠੀਕ ਹੈ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੋਤ ਹਨ, ਪਰਮਾਤਮਾ ਨਾਲ ਜੋੜੇਗੀ ਪਰ ਤੁਹਾਡੀ ਇਹ ਸ਼ਕਲ ਸੂਰਤ ਵੀ ਬੜੀ ਪਿਆਰੀ ਸੀ। ਉਸ ਵਕਤ ਮਹਾਰਾਜ ਕਹਿੰਦੇ ਨੇ :-

*ਸਿਖ ਸੋ ਰਹਿਤ ਪੰਚ ਜੋ ਮਿਲੇਂ। ਮਮ ਸਰੂਪ ਸੋ ਜਾਨੌਂ ਭਲੇ।*
*ਸਿਖ ਪੰਚੋਂ ਮੇਂ ਮੇਰੋ ਵਾਸਾ। ਪੂਰਨ ਕਰੌਂ ਧਰੇ ਜਿੰਹ ਆਸਾ।*

ਪੰਜ ਰਹਿਤਵਾਨੀਏ ਸਿੰਘ ਜਿਨ੍ਹਾਂ ਦੇ ਹਿਰਦੇ ਵਿਚ, ਰੋਮ-ਰੋਮ ਵਿਚ ਗੁਰਬਾਣੀ ਦਾ ਵਾਸਾ ਹੋਵੇ, ਜਿਨ੍ਹਾਂ ਦੇ ਤਨ ਦੇ ਉੱਪਰ ਪੰਜ ਕਕਾਰ ਸੁਭਾਏਮਾਨ ਹੋਣ, ਐਸੇ ਪੰਜ ਮਿਲ ਜਾਣ ਤੋ ਸਮਝ ਲਈਂ ਅੱਜ ਮੇਰੇ ਹੀ ਦਰਸ਼ਨ ਨੇ। ਖ਼ਾਲਸੇ ਦੇ ਦਰਸ਼ਨ ਕਲਗੀਧਰ ਦੇ ਦਰਸ਼ਨ, ਕਲਗੀਧਰ ਦੇ ਦਰਸ਼ਨ ਖ਼ਾਲਸੇ ਦੇ ਦਰਸ਼ਨ, ਗੁਰੂ ਦੀ ਜੋਤ ਦੇ ਦਰਸ਼ਨ। ਸ਼ਬਦ ਦਾ ਸੁਨਣਾ, ਸਰਵਣ ਦਰਸ਼ਨ, ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ, ਗੁਰੂ ਕੀ ਜੋਤੀ ਦੇ ਦਰਸ਼ਨ, ਪ੍ਰਭੂ ਦੀ ਜੋਤੀ ਦੇ ਦਰਸ਼ਨ। ਇਸ ਤਰ੍ਹਾਂ ਦਾ ਸੰਦੇਸ਼ ਤੇ ਉਪਦੇਸ਼ ਦੇ ਕੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹਜ਼ੂਰ ਸਾਹਿਬ ਜੀ ਵਿਚ ਜੋਤੀ ਜੋਤ ਸਮਾ ਗਏ ਔਰ ਸਦੀਵੀ ਸ਼ਬਦ ਦਾ ਰਹਿਬਰ, ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਨੂੰ ਬਣਾ ਗਏ। ਇਹ ਠੀਕ ਹੈ ਕਿ **'ਸਬਦੁ ਗੁਰੂ ਸੁਰਤਿ ਧੁਨਿ ਚੇਲਾ'** ਪਹਿਲੇ ਪਾਤਸ਼ਾਹ ਵੀ ਕਹਿੰਦੇ ਨੇ, ਦਸਵੇਂ ਨੇ ਜੋੜ ਦਿੱਤਾ, ਹੁਣ ਤੁਸੀਂ ਸੰਪੂਰਨ ਹੋ ਗਏ ਹੋ, ਖ਼ਾਲਸ ਹੋ ਗਏ ਹੋ, ਸਿੰਘ ਹੋ ਗਏ ਹੋ, ਸੰਤ ਹੋ ਗਏ ਹੋ, ਸਿਪਾਹੀ ਹੋ ਗਏ ਹੋ, ਤੁਹਾਡੀ, ਸਮਾਜਿਕ, ਰਾਜਨੀਤਕ ਅਤੇ ਧਾਰਮਿਕ ਰਹਿਬਰੀ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਕਰਨਗੇ। ਕੋਈ ਵੀ ਸੰਦੇਸ਼ ਉਪਦੇਸ਼ ਲੈਣਾ ਹੋਵੇ, ਤੁਸੀਂ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਤੋਂ ਇਹ ਸੰਦੇਸ਼ ਤੇ ਉਪਦੇਸ਼ ਲੈਣਾ ਪ੍ਰਣਾਮ ਕਰਕੇ, ਸਿਜਦਾ ਕਰਕੇ ਔਰ ਫਿਰ ਖ਼ਾਲਸੇ ਤੋਂ ਹੱਥ ਜੋੜ ਕੇ ਆਪ ਜੀ ਨੇ ਇਸ ਤਰ੍ਹਾਂ ਰੁਖ਼ਸਤ ਲਈ, ਵਿਦਾਇਗੀ ਲਈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਜੋ ਮਹਿਮਾ ਹੈ, ਜੋ ਮਹਾਨਤਾ ਹੈ, ਇਸ ਨੂੰ ਸ਼ਬਦਾਂ ਦੇ ਰਾਹੀਂ ਤੇ ਬਿਆਨ ਕਰਨਾ ਔਖਾ ਹੈ ਲੇਕਿਨ ਫਿਰ ਵੀ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜਿਸ ਨੂੰ ਇੰਜ ਆਖਿਆ ਗਿਆ ਹੈ, **'ਪੋਥੀ ਪਰਮੇਸੁਰ ਕਾ ਥਾਨ'**, ਇਹ ਪੋਥੀ ਦਾ ਪ੍ਰਕਾਸ਼ ਕੀ ਹੋਇਆ ਹੈ, ਪਰਮਾਤਮਾ ਦਾ ਪ੍ਰਕਾਸ਼ ਹੈ, ਇਹ ਇੱਕ-ਇੱਕ ਅੱਖਰ ਵਿਚ ਗਿਆਨ ਔਰ ਗਿਆਨ ਦੇ ਵਿਚ ਭਗਵਾਨ। ਜੈਸੇ ਰੋਸ਼ਨੀ ਵਿਚ ਸੂਰਜ ਹੈ, ਸੂਰਜ ਵਿਚ ਰੋਸ਼ਨੀ ਹੈ। ਗਿਆਨ ਵਿਚ ਭਗਵਾਨ ਹੈ। ਭਗਵਾਨ ਦੇ ਵਿਚ ਗਿਆਨ ਹੈ। ਠੀਕ ਹੈ ਸੂਰਜ ਕਰਕੇ ਹੀ ਰੋਸ਼ਨੀ ਹੈ। ਭਗਵਾਨ ਕਰਕੇ ਹੀ ਗਿਆਨ ਹੈ, ਇਸ ਵਾਸਤੇ ਸਤਿਗੁਰ ਕਹਿੰਦੇ ਨੇ :-

***ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥***

(ਅੰਗ ੭੨੨)

ਇਹ ਤੇ ਜੈਸੇ ਖਸਮ ਦੇ ਬੋਲ ਆਏ ਨੇ, ਜੈਸੇ ਪਰਮਾਤਮਾ ਦੇ ਬੋਲ ਆਏ ਨੇ, ਵੈਸਾ ਗਿਆਨ ਮੈਂ ਕਹਿ ਦਿੱਤਾ ਹੈ। ਵੈਸੇ ਬੋਲ ਮੈਂ ਜਗਤ ਦੇ ਸਾਹਮਣੇ ਰੱਖ ਦਿੱਤੇ ਨੇ। ਇੱਕ-ਇੱਕ ਬੋਲ ਦੇ ਵਿਚ ਭਗਵਾਨ ਪ੍ਰਗਟ ਹੈ। ਇੱਕ-ਇੱਕ ਸ਼ਬਦ ਦੇ ਵਿਚ ਪਰਮਾਤਮਾ ਦਾ ਸਰੂਪ ਸਾਹਮਣੇ ਉਜਾਗਰ ਹੁੰਦਾ ਹੈ। ਇਸ ਦੀ ਸੂਝ-ਬੂਝ ਤੇ ਸ਼ਰਧਾ ਚਾਹੀਦੀ ਹੈ। ਇਸ ਨੂੰ ਜਿਸ ਢੰਗ ਦੇ ਨਾਲ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸਮਝਾਉਂਦੇ ਨੇ, ਤੁੱਛ ਬੁੱਧੀ ਅਨੁਸਾਰ ਕਥਨ ਕਰਨ ਦਾ ਯਤਨ ਕਰਾਂਗਾ, ਕੋਸ਼ਿਸ਼ ਕਰਾਂਗਾ, ਇੱਥੇ ਹੀ ਸਮਾਪਤੀ ਹੈ। ਅੱਗੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੀ ਮਹਿਮਾ ਬਖਾਨ ਹੋਵੇਗੀ।

***

# ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ॥
# ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮਹਿ ਲੇਹ॥

ਐਸਾ ਵਿਗਿਆਨ ਤੇ ਗਿਆਨ ਕਹਿ ਰਿਹਾ ਹੈ। ਜਦ ਅਨੰਤ ਕਾਲ ਤਕ ਅੰਧੇਰਾ ਹੀ ਅੰਧੇਰਾ ਸੀ, ਅੰਧਕਾਰ ਸੀ, ਉਸ ਨੂੰ ਕਾਲ ਵਿਚ, ਸਮੇਂ ਵਿਚ ਨਾਪਣਾ ਤੇ ਬੜਾ ਔਖਾ ਹੈ ਕਿਉਂਕਿ ਸਮਾਂ ਨਹੀਂ ਸੀ। ਸਮਾਂ, ਦਿਨ ਰਾਤ ਕਰਕੇ ਜਾਣਿਆ ਜਾਂਦਾ ਹੈ, ਉਦੋਂ ਦਿਨ ਰਾਤ ਨਹੀਂ ਸੀ, ਬੱਸ ਇੱਕ ਧੁੰਧ ਹੀ ਧੁੰਧ ਛਾਈ ਹੋਈ ਸੀ ਔਰ ਉਹ ਲੰਬੇ ਸਮੇਂ ਤਕ ਰਹੀ ਹੈ। ਉਸੇ ਹੀ ਧੁੰਧ ਵਿਚ ਇਕ ਧਮਾਕਾ ਹੋਇਆ। ਉਹ ਧੁਨਿ ਸੀ ਓਅੰਕਾਰ।

*ਓਅੰਕਾਰ ਆਦਿ। ਕਥਨੀ ਅਨਾਦਿ।* (ਜਾਪ ਸਾਹਿਬ)

ਉਹ ਅਨਾਦੀ ਕਥਨੀ ਹੈ, ਉਹ ਆਦਿ ਕਥਨੀ ਹੈ, ਉਹ ਪਹਿਲਾ ਬੋਲ ਹੈ। ਉਸੇ ਹੀ ਸ਼ਬਦ ਤੋਂ ਇਹ ਸੰਸਾਰ ਹੋਇਆ।

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥* (ਜਪੁ ਜੀ ਸਾਹਿਬ)



ਇਸ ਸਿਧਾਂਤਿਕ ਨੁਕਤੇ ਨਾਲ ਕਰੀਬਨ-ਕਰੀਬਨ ਸਾਰੇ ਹੀ ਸਹਿਮਤ ਨੇ। ਲੋਗੋਸ ਨਾਮ ਦੀ ਧੁਨ ਹੋਈ ਤੇ ਜਗਤ ਬਣ ਗਿਆ ਐਸਾ ਈਸਾ ਦਾ ਮੱਤ ਹੈ। ਕੁਨ ਨਾਮ ਦੀ ਧੁਨੀ ਹੋਈ, ਜਗਤ ਦੀ ਰਚਨਾ ਹੋਈ ਐਸਾ ਇਸਲਾਮੀ ਸੰਦੇਸ਼ ਹੈ। ਓਅੰਕਾਰ ਦੀ ਧੁਨਿ ਹੋਈ ਜਗਤ ਬਣ ਗਿਆ, ਐਸਾ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਨੇ, ਭਗਤ ਕਬੀਰ ਕਹਿੰਦੇ ਨੇ, ਸੁਆਮੀ ਮਹਾਂਵੀਰ ਕਹਿੰਦੇ ਨੇ ਅਤੇ ਭਾਰਤ ਦੇ ਅੱਧੇ ਤੋਂ ਜ਼ਿਆਦਾ ਰਿਸ਼ੀ ਕਹਿੰਦੇ ਨੇ। ਬਾਕੀ ਵੀ ਉਤਪਤੀ ਸ਼ਬਦ ਤੋਂ ਦੱਸਦੇ ਨੇ ਪਰ ਸ਼ਬਦ ਦੀ ਰੂਪ-ਰੇਖਾ ਓਮ਼ ਕਹਿੰਦੇ ਨੇ। ਅੱਧਾ ਤਬਕਾ ਕਹਿੰਦਾ ਹੈ ਓਅੰਕਾਰ, ਅੱਧਾ ਕਹਿੰਦਾ ਹੈ ਓਮ। ਪਰ ਕੁਛ ਵੀ ਹੋਵੇ ਉਤਪਤੀ ਸ਼ਬਦ ਤੋਂ ਹੈ। ਪਰਮਾਤਮਾ ਪ੍ਰਕਾਸ਼ ਰੂਪ ਹੈ, ਉਸ ਤੋਂ ਸ਼ਬਦ ਹੋਇਆ, ਸ਼ਬਦ ਤੋਂ ਸੰਸਾਰ ਹੋਇਆ।

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥*

ਮਾਂ-ਬਾਪ ਤੋਂ ਇਹ ਸਰੀਰ ਆਇਆ ਹੈ ਤੋ ਸਰੀਰ ਵਿਚ ਮਾਂ-ਬਾਪ ਦੀ ਅੰਸ਼ ਮੌਜੂਦ ਹੈ।

*ਮਾ ਕੀ ਰਕਤੁ ਪਿਤਾ ਬਿਦੁ ਧਾਰਾ॥* (ਅੰਗ ੧੦੨੨)

*ਪਾਨੀ ਮੈਲਾ ਮਾਟੀ ਗੋਰੀ॥*
*ਇਸ ਮਾਟੀ ਕੀ ਪੁਤਰੀ ਜੋਰੀ॥ ੧॥* (ਅੰਗ ੩੩੬)

*ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ॥* (ਅੰਗ ੭੦੬)

ਕਾਇਆ ਦੀ ਬਣਤਰ ਰਕਤ ਤੇ ਬਿੰਦ ਹੈ, ਖ਼ੂਨ ਤੇ ਬਿੰਦ ਹੈ। ਇਸ ਕਾਇਆ ਵਿਚ ਮਾਂ ਦੀ ਅਤੇ ਪਿਤਾ ਦੀ ਅੰਸ਼ ਮੌਜੂਦ ਹੈ। ਅਗਰ ਸੰਸਾਰ ਸ਼ਬਦ ਤੋਂ ਆਇਆ ਹੈ ਤੋ ਸ਼ਬਦ ਸੰਸਾਰ ਵਿਚ ਮੌਜੂਦ ਹੈ। ਚੂੰਕਿ ਉਹ ਸ਼ਬਦ ਆਹਤ ਸ਼ਬਦ ਨਹੀਂ ਹੈ ਬਲਕਿ ਅਨਾਹਦ ਹੈ। ਆਹਤ ਸ਼ਬਦ ਜੋ ਦੋ ਚੀਜ਼ਾਂ ਦੇ ਟਕਰਾਉ ਤੋਂ ਪੈਦਾ ਹੁੰਦਾ ਹੈ। ਜਿਵੇਂ ਦੋ ਹੱਥਾਂ ਨਾਲ ਤਾਲੀ ਵੱਜਦੀ ਹੈ, ਇੱਕ ਨਾਲ ਨਹੀਂ। ਪੱਥਰ, ਪੱਥਰ ਨਾਲ ਟਕਰਾਵੇ, ਧਾਤੂ, ਧਾਤੂ ਨਾਲ ਟਕਰਾਵੇ, ਵਸਤੂ, ਵਸਤੂ ਨਾਲ ਟਕਰਾਵੇ। ਟਕਰਾਉ ਤੋਂ ਜਿਹੜੀ ਧੁਨਿ ਪੈਦਾ ਹੁੰਦੀ ਏ, ਆਵਾਜ਼ ਪੈਦਾ ਹੁੰਦੀ ਏ, ਉਸ ਨੂੰ ਆਹਤ ਸ਼ਬਦ ਕਹਿੰਦੇ ਨੇ। ਆਹਤ ਪਹੁੰਚਾ ਕੇ, ਚੋਟ ਪਹੁੰਚਾ ਕੇ ਸ਼ਬਦ ਪੈਦਾ ਕਰਨਾ। ਇਹ ਸਾਡੇ ਕੰਨ ਸੁਣਦੇ ਨੇ। ਅਨਾਹਦ ਸ਼ਬਦ ਜੋ ਸਿੱਧਾ ਪਰਮਾਤਮਾ ਤੋਂ ਆਇਆ ਹੈ, ਇਹ ਚੋਟ ਤੋਂ ਨਹੀਂ ਪੈਦਾ ਹੋਇਆ। ਇਹ ਆਹਤ ਸ਼ਬਦ ਨਹੀਂ ਹੈ। ਇਹ ਅਨਾਹਦ ਵਿਆਪਕ ਹੈ ਔਰ ਇਸੇ ਤੋਂ ਸੰਸਾਰ ਬਣਿਆ ਹੈ। ਪ੍ਰਕਾਸ਼ ਤੋਂ ਸ਼ਬਦ, ਸ਼ਬਦ ਤੋਂ ਸੰਸਾਰ। ਤੋ ਸੰਸਾਰ ਦੇ ਵਿਚ ਪ੍ਰਕਾਸ਼ ਦੇ ਰੂਪ ਵਿਚ ਪਰਮਾਤਮਾ ਮੌਜੂਦ ਹੈ, ਸੰਸਾਰ ਵਿਚ ਸ਼ਬਦ ਦੇ ਰੂਪ ਵਿਚ ਗੁਰੂ ਮੌਜੂਦ ਹੈ। ਵਿਆਪਕ ਨੇ ਪਰਮਾਤਮਾ ਦੇ ਇਹ ਦੋ ਰੂਪ। ਅਗਰ ਇਸ ਨੂੰ ਕਿਸੇ ਫ਼ਰਕ ਦੇ ਨਾਲ ਨਾਪਣਾ, ਤੋਲਣਾ, ਸਮਝਣਾ ਹੋਵੇ ਉਸ ਨੂੰ ਇਸ ਤਰ੍ਹਾਂ ਬਿਆਨ ਕੀਤਾ ਜਾ ਸਕਦਾ ਹੈ ਕਿ ਜੋ ਪ੍ਰਕਾਸ਼ ਦੇ ਰੂਪ ਵਿਚ ਪਰਮਾਤਮਾ ਹੈ, ਓਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ ਔਰ ਜੋ ਸ਼ਬਦ ਦੇ ਰੂਪ ਵਿਚ ਗੁਰੂ ਹੈ, ਓਹੀ ਪ੍ਰਕਾਸ਼ ਦੇ ਰੂਪ ਵਿਚ ਪਰਮਾਤਮਾ ਹੈ। ਪ੍ਰਕਾਸ਼ ਦੇ ਰੂਪ ਵਿਚ ਪਰਮਾਤਮਾ ਘਰ ਹੈ, ਸ਼ਬਦ ਦੇ ਰੂਪ ਵਿਚ ਗੁਰੂ ਦਰ ਹੈ। ਦਰ, ਘਰ। ਘਰ ਵਿਚ ਪ੍ਰਵੇਸ਼ ਕਰਨਾ ਹੈ ਤੋ ਪਹਿਲੇ ਦਰ ਤੇ ਆਉਣਾ ਪਵੇਗਾ, ਦਰਵਾਜ਼ੇ ਤੇ ਆਉਣਾ ਪਵੇਗਾ। ਦਰ ਪਹਿਲੇ ਹੈ। ਸੁਰਤ ਨੂੰ, ਧਿਆਨ ਨੂੰ ਭਗਵਾਨ ਤਕ ਲੈ ਜਾਣਾ ਹੈ ਤੋ ਪਹਿਲੇ ਭਗਵਾਨ ਦੇ ਦਰ ਤੇ ਆਉਣਾ ਪਵੇਗਾ। ਦਰ ਸ਼ਬਦ ਹੈ। ਕਿਸੇ ਧੁੰਨ ਨਾਲ, ਆਵਾਜ਼ ਨਾਲ ਸੁਰਤ ਨੂੰ, ਧਿਆਨ ਨੂੰ ਜੋੜਨਾ ਹੋਵੇਗਾ ਤੋ ਪ੍ਰਕਾਸ਼ ਹੋ ਜਾਏਗਾ। ਪ੍ਰਕਾਸ਼ ਹੈ ਪਰਮਾਤਮਾ, ਸ਼ਬਦ ਹੈ ਗੁਰੂ। ਸ਼ਬਦ ਦੇ ਰੂਪ ਵਿਚ ਪਰਮਾਤਮਾ ਦਰ ਹੈ, ਪ੍ਰਕਾਸ਼ ਦੇ ਰੂਪ ਵਿਚ ਪਰਮਾਤਮਾ ਘਰ ਹੈ ਔਰ ਪ੍ਰਕਾਸ਼ ਦੇ ਰੂਪ ਵਿਚ ਜੋ ਪਰਮਾਤਮਾ ਹੈ, ਓਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ। ਇਸ ਵਾਸਤੇ ਸਤਿਗੁਰ ਕਹਿੰਦੇ ਨੇ :-

*ਨਾਨਕ ਸੋਧੇ ਸਿੰਮ੍ਰਿਤਿ ਬੇਦ॥*
*ਪਾਰਬ੍ਰਹਮ ਗੁਰ ਨਾਹੀ ਭੇਦ॥ ੪॥* (ਅੰਗ ੧੧੪੨)

ਪਾਰਬ੍ਰਹਮ ਤੇ ਗੁਰੂ ਵਿਚ ਕੋਈ ਭੇਦ ਨਹੀਂ। ਉਹ ਜੋ ਸ਼ਬਦ ਆਇਆ ਹੈ ਮੈਂ ਫਿਰ ਅਰਜ਼ ਕਰਾਂ ਉਹ ਆਹਤ ਨਹੀਂ ਹੈ, ਅਨਾਹਦ ਹੈ। ਸੰਗੀਤ ਆਚਾਰੀਆ ਆਹਤ ਧੁਨੀਆਂ ਦੀ ਇਸ ਤਰ੍ਹਾਂ ਵਿਆਖਿਆ ਕਰਦੇ ਨੇ, ਤਤ, ਵਿਤ, ਘਣ, ਨਾਦ, ਸੁਘਰ, ਪੰਜ ਸ਼ਬਦ ਮੰਨਦੇ ਨੇ ਔਰ ਇਹਨਾਂ ਪੰਜ ਸ਼ਬਦਾਂ ਦੀ ਵਿਆਖਿਆ ਇਸ ਪ੍ਰਕਾਰ ਹੈ :-

*ਤਤ ਤੰਤੀ ਵਿਤ ਚਰਮ ਕਾ ਘਣ ਕਾਸੀ ਕਾ ਜਾਣ।*
*ਨਾਦ ਸ਼ਬਦ ਘਟ ਕੋ ਕਹੈਂ, ਸੁਘਰ ਸੁਆਸ ਪਹਿਚਾਨ।*

ਤੰਤੀ ਸਾਜ਼ਾਂ ਤੋਂ ਜਿਹੜੀ ਧੁਨੀ ਉਤਪੰਨ ਹੁੰਦੀ ਏ, ਉਹਨੂੰ ਕਹਿੰਦੇ ਨੇ ਤੱਤ। ਚਮੜੇ ਦੇ ਮੜ੍ਹੇ ਹੋਏ ਸਾਜ਼ਾਂ ਤੋਂ ਜਿਹੜੀ ਧੁੰਨ ਉਤਪੰਨ ਹੁੰਦੀ ਏ ਥਾਪ ਨਾਲ, ਆਹਤ ਨਾਲ ਚੋਟ ਨਾਲ, ਉਸ ਨੂੰ ਕਹਿੰਦੇ ਨੇ ਵਿਤ। ਧਾਤੂਆਂ ਨਾਲ ਧਾਤੂ ਟਕਰਾਉਣ ਉਸ ਨੂੰ ਕਹਿੰਦੇ ਨੇ ਘਣ ਸ਼ਬਦ। ਘੜੇ ਦੇ ਉੱਤੇ ਥਾਪ ਦੇ ਕੇ ਜਿਹੜੀ ਧੁੰਨ ਪੈਦਾ ਕੀਤੀ ਜਾਂਦੀ ਏ, ਉਸ ਨੂੰ ਕਹਿੰਦੇ ਨੇ ਨਾਦ, ਸੁਘਰ ਸੁਆਸ ਪਹਿਚਾਨ, ਜੋ ਪਵਨ ਦੇ ਫੂਕਣ ਤੋਂ ਧੁਨਿ ਪੈਦਾ ਹੁੰਦੀ ਏ ਉਸ ਨੂੰ ਕਹਿੰਦੇ ਨੇ ਸੁਘਰ ਸ਼ਬਦ। ਜੈਸੇ ਸੰਖ ਹੈ, ਸ਼ਹਿਨਾਈ ਹੈ, ਫਨੀਰੀ ਹੈ, ਨਰਸਿੰਗਾ ਹੈ, ਹਾਰਮੋਨੀਅਮ, ਮੁਰਲੀ ਇਤਿਆਦਿਕ। ਇਹ ਸਭ ਪਵਨ ਦੇ ਫੂਕਣ ਤੋਂ ਆਵਾਜ਼ ਧੁਨਾਕਾਰ ਹੁੰਦੀ ਏ। ਇਹ ਪੰਜ ਸ਼ਬਦ ਆਹਤ ਸ਼ਬਦ ਨੇ। ਸੰਸਾਰ ਵਿਚ ਜੋ ਸਾਡੇ ਕੰਨ ਸੁਣਦੇ ਨੇ, ਇਹ ਸੱਤ ਪ੍ਰਕਾਰ ਦੇ ਹੁੰਦੇ ਨੇ, ਸੱਤ ਸੁਰਾਂ ਨੇ, ਪਰ ਆਹਤ ਸ਼ਬਦ ਹੈ। ਬ੍ਰਹਿਮੰਡ ਆਇਆ ਹੈ ਅਨਾਹਦ ਤੋਂ, ਔਰ ਅਨਾਹਦ ਆਇਆ ਹੈ ਪ੍ਰਕਾਸ਼ ਤੋਂ, ਪਰਮਾਤਮਾ ਤੋਂ। ਇਸ ਅਨਾਹਦ ਸ਼ਬਦ ਵਿਚ ਸਾਰਾ ਗਿਆਨ ਹੈ। ਧਰਮ ਦੀ ਸਾਧਨਾ ਹੈ, ਮਨ ਨੂੰ ਚੁੱਪ ਕਰਾਉਣਾ। ਜੈਸੇ ਮਨ ਚੁੱਪ ਕਰਦਾ ਹੈ ਇਹ ਅਨਾਹਦ ਸੁਣਾਈ ਦਿੰਦਾ ਹੈ। ਇਹ ਅਨਾਹਦ ਸੰਗੀਤਮਈ ਹੈ, ਗੀਤਮਈ ਹੈ।



*ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥*
*ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥*

(ਜਪੁ ਜੀ ਸਾਹਿਬ)

ਇਹ ਅਨਾਹਦ ਸੰਗੀਤਮਈ ਹੈ, ਵਿਸਮਾਦ ਕਰ ਦਿੰਦਾ ਹੈ। ਗੀਤਮਈ ਹੈ, ਵਿਸਮਾਦ ਕਰ ਦਿੰਦਾ ਹੈ ਕਿਉਂਕਿ ਪਰਮਾਤਮਾ ਦੀ ਆਵਾਜ਼ ਹੈ, ਪ੍ਰਭੂ ਦੀ ਆਵਾਜ਼ ਹੈ। ਵਿਆਪਕ ਹੈ ਪਰਮਾਤਮਾ, ਉਸ ਦਾ ਬੋਲ ਵੀ ਵਿਆਪਕ ਹੈ। ਵਿਆਪਕ ਹੈ ਈਸ਼ਵਰ ਉਸ ਦੀ ਸ਼ਕਤੀ ਵੀ ਵਿਆਪਕ ਹੈ। ਉਸ ਦਾ ਵੇਖਣਾ ਵੀ ਵਿਆਪਕ ਹੈ, ਉਸ ਦਾ ਸੁਨਣਾ ਵੀ ਵਿਆਪਕ ਹੈ। ਉਸ ਦਾ ਬੋਲ ਵੀ ਵਿਆਪਕ ਹੈ। ਕਿਸੇ ਵੀ ਜਗ੍ਹਾ ਤੇ ਬੈਠ ਕੇ ਉਸ ਪਰਿਪੂਰਨ ਪਰਮਾਤਮਾ ਨਾਲ ਅਸੀਂ ਸੰਬੰਧ ਅਸਥਾਪਨ ਕਰ ਸਕਦੇ ਹਾਂ, ਕਿਉਂਕਿ ਅਸੀਂ ਪਰਮਾਤਮਾ ਨੂੰ ਗੁਆਇਆ ਨਹੀਂ, ਗੁਆ ਨਹ੍ਹੀਂ ਸਕਦੇ, ਭੁਲਾਇਆ ਹੈ, ਭੁੱਲ ਗਏ ਹਾਂ, ਭੁਲਾ ਸਕਦੇ ਹਾਂ। ਸਿਰਫ਼ ਉਸ ਨੂੰ ਯਾਦ ਕਰਨਾ ਹੈ, ਸਿਰਫ਼ ਉਸ ਦਾ ਚਿੰਤਨ ਕਰਨਾ ਹੈ। ਸਿਰਫ਼ ਉਸ ਦਾ ਸਿਮਰਨ ਕਰਨਾ ਹੈ, ਪਰਮਾਤਮਾ ਤੇ ਮੌਜੂਦ ਹੀ ਹੈ।

ਹਰ ਜਗ੍ਹਾ ਮੌਜੂਦ ਹੈ। ਭਾਈ ਸਾਹਿਬ ਭਾਈ ਨੰਦ ਲਾਲ ਜੀ ਕਹਿੰਦੇ ਨੇ।

*ਬ੍ਰਹਮਨ ਮੁਸ਼ਤਾਕਿ ਬੁੱਤ ਜ਼ਾਹਿਦ ਫ਼ਿਦਾਇ ਖ਼ਾਨਕਾਹ।*
*ਹਰ ਕੁਜਾ ਜਾਮਿ ਮੁਹੱਬਤ ਦੀਦਾਅਮ ਸਰਸ਼ਾਰ ਅਸਤ।*

(ਗਜ਼ਲ ੬)

ਇਹ ਕੋਈ ਨਿਰਾਲੀ ਖੇਡ ਨਹੀਂ ਹੈ ਕਿ ਸਿੱਖ ਜਗਤ ਸ਼ਬਦ ਗੁਰੂ ਦੀ ਪੂਜਾ ਕਰਦਾ ਹੈ। ਆਦਿ ਕਾਲ ਤੋਂ ਹਰ ਸੰਤ ਮਹਾਂਪੁਰਸ਼ ਨੇ ਆਖਿਆ ਹੈ ਕਿ **'ਸ਼ਬਦ ਬ੍ਰਹਮ'** ਹੈ। ਸ਼ਬਦ ਤੋਂ ਜਗਤ ਹੋਇਆ ਹੈ, ਸ਼ਬਦ ਤੋਂ ਸੰਸਾਰ ਆਇਆ ਹੈ। ਸ਼ਬਦ ਨਾਲ ਜੋ ਜੁੜ ਗਿਆ, ਦਰ ਤਕ ਜੋ ਪਹੁੰਚ ਗਿਆ, ਘਰ ਤਕ ਪਹੁੰਚ ਹੀ ਜਾਏਗਾ। ਮਨੁੱਖ ਦਾ ਯਤਨ ਹੈ, ਦਰ ਤਕ ਪਹੁੰਚਣਾ। ਆਪਣੀ ਸੁਰਤ ਨੂੰ ਸ਼ਬਦ ਨਾਲ ਜੋੜਨਾ ਫਿਰ ਬਾਕੀ ਕੰਮ ਸ਼ਬਦ ਦਾ ਹੈ ਉਸ ਨੇ ਪ੍ਰਕਾਸ਼ ਕਰ ਦੇਣਾ ਹੈ। ਉਸ ਨੇ ਚਾਨਣਾ ਕਰ ਦੇਣਾ ਹੈ। ਐਸੀ ਤਰਕ ਕੀਤੀ ਜਾਂਦੀ ਏ ਕਿ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦਾ ਸਰੂਪ ਇਕ ਬੁੱਤ ਹੈ। ਕਾਗਜ਼ ਨੂੰ ਮੱਥਾ ਟੇਕਿਆ ਜਾਂਦਾ ਹੈ। ਭਗਤ ਰਵਿਦਾਸ ਬੜੇ ਸੋਹਣੇ ਢੰਗ ਨਾਲ ਗੱਲ ਨੂੰ ਖੋਲ੍ਹਦੇ ਨੇ :-

*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥*

(ਅੰਗ ੧੨੯੩)

ਤਾੜੀ ਦੇ ਦਰੱਖ਼ਤ ਨੂੰ ਸ਼ਾਸ਼ਤਰਕਾਰ ਅਪਵਿੱਤਰ ਕਰਕੇ ਮੰਨਦੇ ਨੇ, ਇਹਦੇ ਵਿਚੋਂ ਜਿਹੜਾ ਰਸ ਨਿਕਲਦਾ ਹੈ ਉਸ ਵਿਚ ਐਸਾ ਨਸ਼ਾ ਹੈ, ਜੈਸੇ ਕੇ ਸ਼ਰਾਬ। ਇਸ ਵਾਸਤੇ ਤਾੜੀ ਦੇ ਦਰੱਖ਼ਤ ਨੂੰ ਅਪਵਿੱਤਰ ਕਰਕੇ ਮੰਨਿਆ ਗਿਆ ਹੈ। ਪਰਾਚੀਨ ਕਾਲ ਵਿਚ ਜਦ ਹੱਥਾਂ ਨਾਲ ਕਾਗਜ਼ ਬਣਾਇਆ ਜਾਂਦਾ ਸੀ, ਉਹ ਤਾੜੀ ਦੇ ਬੁਰਾਦੇ ਤੋਂ ਬਣਾਇਆ ਜਾਂਦਾ ਸੀ। ਤਾੜੀ ਦੀ ਲੱਕੜ ਤੋਂ ਬਣਾਇਆ ਜਾਂਦਾ ਸੀ। ਅੱਜਕਲ੍ਹ ਬਾਂਸ ਤੋਂ ਯਾ ਘਾਸ ਤੋਂ ਬਣਾਇਆ ਜਾਂਦਾ ਹੈ। ਤੇ ਬਾਂਸ, ਘਾਸ ਯਾ ਤਾੜੀ ਕੋਈ ਪੂਜਨੀਕ ਨਹੀਂ ਹਨ। ਰਵਿਦਾਸ ਜੀ ਠੀਕ ਕਹਿ ਰਹੇ ਨੇ, **ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥** ਜੇ ਤਾੜੀ ਦਾ ਦਰੱਖ਼ਤ ਕੋਈ ਪਵਿੱਤਰ ਨਹੀਂ ਤੇ ਕਾਗਜ਼ ਵੀ ਕੋਈ ਪਵਿੱਤਰ ਨਹੀਂ ਹੈ। ਬਾਂਸ ਤੇ ਘਾਸ ਦੀ ਪੂਜਾ ਨਹੀਂ ਹੁੰਦੀ, ਕਾਗਜ਼ ਵੀ ਤੇ ਬਾਂਸ ਤੋਂ ਬਣਦਾ ਹੈ, ਘਾਸ ਤੋਂ ਬਣਦਾ ਹੈ। ਇਹ ਪੂਜਨੀਕ ਕਿਸ ਤਰ੍ਹਾਂ ਹੋ ਗਏ। ਭਗਤ ਸਿਰਮੌਰ ਭਗਤ ਰਵਿਦਾਸ ਦਸਦੇ ਨੇ :-

*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥*
*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ॥੨॥*

(ਅੰਗ ੧੨੯੩)

ਜਦ ਉਸ ਕਾਗਜ਼ ਦੇ ਉੱਪਰ ਭਗਵਤ ਦੀ ਮਹਿਮਾ ਲਿਖ ਦਿੱਤੀ ਜਾਂਦੀ,

ਭਗਵਤ ਦਾ ਗਿਆਨ ਲਿਖ ਦਿੱਤਾ ਜਾਂਦਾ ਹੈ ਤੋ ਕਾਗਜ਼ ਪੂਜਨੀਕ ਹੋ ਜਾਂਦਾ ਹੈ। ਕਾਗਜ਼ ਦੀ ਪੂਜਾ ਨਹੀਂ ਹੈ ਬਲਕਿ ਉਹਨਾਂ ਅੱਖਰਾਂ ਦੀ ਪੂਜਾ ਹੈ, ਜਿਨ੍ਹਾਂ ਵਿਚ ਪ੍ਰਭੂ ਦਾ ਗਿਆਨ ਹੈ। ਖ਼ੁਦਾਈ ਕਲਾਮ ਹੈ, ਈਸ਼ਵਰ ਦਾ ਗਿਆਨ ਹੈ। ਇਹ ਉਹਨਾਂ ਅੱਖਰਾਂ ਦੀ ਪੂਜਾ ਕੀਤੀ ਜਾਂਦੀ ਹੈ। ਕੋਈ ਕੋਰਾ ਕਾਗਜ਼ ਹੋਵੇ, ਅੱਖਰ ਇੱਕ ਵੀ ਨਾ ਲਿਖਿਆ ਹੋਵੇ। ਅੱਖਰ ਕਾਗਜ਼ ਦੇ ਉੱਪਰ ਮਾੜੇ ਵੀ ਲਿਖੇ ਜਾ ਸਕਦੇ ਨੇ ਔਰ ਗੁਰੂ ਦਾ ਸ਼ਬਦ ਵੀ ਲਿਖਿਆ ਜਾ ਸਕਦਾ ਹੈ।

ਕਾਗਜ਼ ਤੇ ਕਪੜੇ ਨੇ, ਹੋਰ ਕੁਛ ਵੀ ਨਹੀਂ। ਤੋ ਕਪੜੇ ਜਿਵੇਂ ਚੋਰ ਵੀ ਪਹਿਨਦਾ ਹੈ, ਸੰਤ ਵੀ ਪਹਿਨਦਾ ਹੈ। ਕਪੜੇ ਬਾਦਸ਼ਾਹ, ਹੁਕਮਰਾਨ ਵੀ ਪਹਿਨਦਾ ਹੈ, ਪਰਜਾ ਵੀ ਪਹਿਨਦੀ ਹੈ। ਕਪੜੇ ਦੁਸ਼ਟ ਵੀ ਪਹਿਨਦੇ ਨੇ ਅਤੇ ਦਇਆਲੂ ਵੀ ਪਹਿਨਦੇ ਨੇ। ਕਾਗਜ਼ਾਂ ਦੇ ਉੱਪਰ ਬੁਰਾ ਵੀ ਲਿਖਿਆ ਜਾ ਸਕਦਾ ਹੈ, ਭਲਾ ਵੀ ਲਿਖਿਆ ਜਾ ਸਕਦਾ ਹੈ। ਜਿਨਸਯਾਤ ਨਾਲ ਭਰੀਆਂ ਕਹਾਣੀਆਂ ਵੀ ਕਾਗਜ਼ ਦੇ ਉੱਪਰ ਲਿਖੀਆਂ ਜਾ ਸਕਦੀਆਂ ਨੇ, ਜਾਸੂਸੀ ਨਾਵਲ, ਕਤਲ, ਡਕੈਤ ਦੇ ਕਿੱਸੇ ਵੀ ਕਾਗਜ਼ ਤੇ ਲਿਖੇ ਜਾ ਸਕਦੇ ਨੇ ਪਰ ਪਰਮਾਤਮਾ ਦੇ ਮਿਲਣ ਦੀ ਗੱਲ, ਪ੍ਰਭੂ ਦੇ ਮਿਲਣ ਦਾ ਗਿਆਨ ਵੀ ਕਾਗਜ਼ਾਂ ਤੇ ਲਿਖਿਆ ਜਾ ਸਕਦਾ ਹੈ। ਜਦ ਕਾਗਜ਼ ਦੇ ਉੱਪਰ ਪ੍ਰਭੂ ਦਾ ਗਿਆਨ ਲਿਖਿਆ ਜਾਂਦਾ ਹੈ ਤੋ ਇੰਜ ਸਮਝ ਲਉ ਕਪੜੇ ਕਿਸੇ ਸਾਧੂ ਨੇ ਪਹਿਨੇ ਨੇ, ਕਿਸੇ ਸੰਤ ਨੇ ਪਹਿਨੇ ਨੇ। ਜਦ ਜਿਨਸਯਾਤ ਨਾਲ ਕਤਲੋ-ਗਾਰਦ ਨਾਲ ਕਹਾਣੀਆਂ ਲਿਖੀਆਂ ਜਾਂਦੀਆ ਨੇ, ਤੋ ਸਮਝ ਲੈਣਾ ਚਾਹੀਦਾ ਹੈ ਕਿ ਕਪੜੇ ਕਿਸੇ ਚੋਰ ਨੇ ਪਹਿਨੇ, ਕਪੜੇ ਕਿਸੇ ਡਕੈਤ ਨੇ ਪਹਿਨੇ ਨੇ। ਕਪੜੇ ਕਿਸੇ ਬਦਮਾਸ਼ ਨੇ ਪਹਿਨੇ ਨੇ। ਜਿਸ ਸਾਧੂ ਨੇ ਕਪੜੇ ਪਹਿਨੇ ਹੋਏ ਨੇ, ਜਦ ਮੱਥਾ ਟੇਕਿਆ ਜਾਂਦਾ ਹੈ ਤੋ ਉਹਨਾਂ ਕਪੜਿਆਂ ਨੂੰ ਵੀ ਮੱਥਾ ਟੇਕਿਆ ਜਾਂਦਾ ਹੈ। ਜਦ ਕਾਗਜ਼ ਦੇ ਉੱਤੇ ਭਗਵਤ ਦਾ ਗਿਆਨ ਲਿਖ ਦਿੱਤਾ ਜਾਂਦਾ ਹੈ, ਪਰਮਾਤਮਾ ਦਾ ਗਿਆਨ ਲਿਖ ਦਿੱਤਾ ਜਾਂਦਾ ਹੈ ਤੋ ਕਾਗਜ਼ ਪੂਜਨੀਕ ਹੋ ਜਾਂਦਾ ਹੈ, **'ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥'** ਇਹ ਸ਼ਬਦ ਚਾਹੇ ਦੀਵਾਰ ਤੇ ਲਿਖਿਆ ਹੋਇਆ ਹੋਵੇ, ਚਾਹੇ ਕਾਗਜ਼ ਤੇ ਲਿਖਿਆ ਹੋਇਆ ਹੋਵੇ, ਪੂਜਨੀਕ ਹੈ। ਉਸ ਤੋਂ ਪ੍ਰੇਰਨਾ ਮਿਲ ਰਹੀ ਹੈ। ਕੁਛ ਤਾਰਕਿਕ ਐਸਾ ਕਹਿੰਦੇ ਨੇ ਕਿ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਆਪ ਨਹੀਂ ਬੋਲਦੇ, ਸਾਨੂੰ ਬੁਲਾਉਣਾ ਪੈਂਦਾ ਹੈ। ਵਿਆਖਿਆ ਅਸੀਂ ਕਰਦੇ ਹਾਂ, ਸੁਣਾਉਂਦੇ ਅਸੀਂ ਹਾਂ, ਇਸ ਵਾਸਤੇ ਅਸੀਂ ਗੁਰੂ ਹਾਂ। ਦੂਸਰਾ, ਬੋਲ ਗੁਰੂ ਕਿਸ ਤਰ੍ਹਾਂ ਹੋਵੇ। ਇਹਨਾਂ ਦੋਹਾਂ ਦਾ ਉੱਤਰ, ਜਦ ਕੋਈ ਦੇਹਧਾਰੀ ਸੰਤ, ਮਹੰਤ, ਗੁਰੂ ਬੋਲ ਰਿਹਾ ਹੋਵੇ, ਉਪਦੇਸ਼ ਦੇ ਰਿਹਾ ਹੋਵੇ ਤੋ ਹਿਰਦੇ ਵਿਚ ਉਪਦੇਸ਼ ਨੂੰ ਵਸਾਉਣਾ ਹੈ ਯਾ ਉਪਦੇਸ਼ਕ ਨੂੰ। ਜੇ ਕਹੀਏ ਉਪਦੇਸ਼ਕ ਨੂੰ ਵਸਾਉਣਾ ਹੈ ਤੋ ਉਪਦੇਸ਼ ਸੁਨਣ ਦੀ ਲੋੜ ਹੀ ਨਹੀਂ ਹੈ ਔਰ ਕੋਰੇ ਉਪਦੇਸ਼ਕ ਨਾਲ, ਉਹ ਤੇ ਕਾਇਆ ਹੈ, ਪੰਜ ਤਤ ਦੀ ਕਾਇਆ ਹੈ, ਕਰੋੜਾਂ ਲੋਗ ਨੇ ਇਸ ਤਰ੍ਹਾਂ ਦੇ। ਉਸ ਦੇ ਨਾਲ ਤੇ ਜ਼ਿੰਦਗੀ ਨਹੀਂ ਬਦਲਦੀ। ਜੇ ਕਹੀਏ ਉਪਦੇਸ਼ ਨੂੰ ਹਿਰਦੇ ਵਿਚ ਵਸਾਉਣਾ ਹੈ ਤੋ ਫਿਰ ਗੱਲ ਸਪੱਸ਼ਟ ਹੋ

ਗਈ, ਜ਼ਿੰਦਗੀ ਉਪਦੇਸ਼ ਨਾਲ ਬਦਲੇਗੀ।

*ਸੁਨਿ ਉਪਦੇਸੁ ਹਿਰਦੈ ਬਸਾਵਹੁ ॥*
*ਮਨ ਇਛੇ ਨਾਨਕ ਫਲ ਪਾਵਹੁ ॥ ੫ ॥* (ਅੰਗ ੨੯੩)

ਉਪਦੇਸ਼ ਨੂੰ ਹਿਰਦੇ ਵਿਚ ਵਸਾਉ। ਠੀਕ ਹੈ ਉਪਦੇਸ਼ਕ ਦਾ ਵੀ ਸਨਮਾਨ ਹੈ। ਪਿਆਸ ਤੇ ਪਾਣੀ ਨਾਲ ਬੁਝੇਗੀ ਪਰ ਇਹ ਗੱਲ ਵੱਖਰੀ ਹੈ ਕਿ ਪਾਣੀ ਘੜੇ ਵਿਚੋਂ ਮਿਲਿਆ ਹੈ, ਬੋਤਲ ਵਿਚੋਂ ਮਿਲਿਆ ਹੈ, ਸਰੋਵਰ ਤੋਂ ਮਿਲਿਆ ਹੈ ਯਾ ਦਰਿਆ ਤੋਂ ਮਿਲਿਆ ਹੈ। ਉਸ ਧਰਤੀ ਦਾ ਸਤਿਕਾਰ ਹੈ ਜਿਸ ਤੇ ਦਰਿਆ ਵਗ ਰਿਹਾ ਹੈ। ਉਸ ਜਗ੍ਹਾ ਦਾ ਸਨਮਾਨ ਹੈ, ਜਿੱਥੇ ਸਰੋਵਰ ਹੈ। ਉਸ ਘੜੇ ਨੂੰ ਵੀ ਨਮਸ਼ਕਾਰ ਹੈ, ਜਿਸ ਵਿਚੋਂ ਪਾਣੀ ਪ੍ਰਾਪਤ ਹੋਇਆ ਹੈ। ਪਰ ਪਿਆਸ ਘੜੇ ਨਾਲ ਨਹੀਂ ਮਿਟਦੀ, ਪਾਣੀ ਨਾਲ ਮਿਟਦੀ ਹੈ। ਅਗਰ ਖ਼ਾਲੀ ਘੜਾ ਹੋਵੇ ਤਾਂ ਕਿਸ ਤਰ੍ਹਾਂ ਪਿਆਸ ਮਿਟੇਗੀ। ਅਗਰ ਖ਼ਾਲੀ ਸਰੋਵਰ ਹੋਵੇ ਪਾਣੀ ਨਾ ਹੋਵੇ, ਦਰਿਆ ਵਿਚ ਪਾਣੀ ਨਾ ਹੋਵੇ, ਖੁਸ਼ਕ ਹੋ ਗਿਆ ਹੋਵੇ ਤਾਂ ਪਿਆਸ ਕਿਸ ਤਰ੍ਹਾਂ ਬੁੱਝੇਗੀ। ਪਿਆਸਾ ਤੇ ਮਰ ਜਾਏਗਾ। ਪਿਆਸ ਪਾਣੀ ਨਾਲ ਬੁੱਝਦੀ ਏ, ਚਾਹੇ ਇਹ ਪਾਣੀ ਕਿਸੇ ਨਲ ਤੋਂ ਪ੍ਰਾਪਤ ਹੋਵੇ, ਦਰਿਆ ਤੋਂ ਪ੍ਰਾਪਤ ਹੋਵੇ, ਘੜੇ ਤੋਂ ਪ੍ਰਾਪਤ ਹੋਵੇ। ਆਤਮਿਕ ਕਲਿਆਣ ਤੇ ਗਿਆਨ, ਆਨੰਦ, ਗਿਆਨ ਤੋਂ ਪ੍ਰਾਪਤ ਹੁੰਦਾ ਹੈ, ਇਹ ਗਿਆਨ ਚਾਹੇ ਕਿਸੇ ਵਿਅਕਤੀ ਤੋਂ ਪ੍ਰਾਪਤ ਹੋਵੇ, ਚਾਹੇ ਲਿਖੇ ਹੋਏ ਕਿਸੇ ਕਾਗਜ਼ ਤੋਂ ਪ੍ਰਾਪਤ ਹੋਵੇ। ਗੁਰੂ ਗਿਆਨ ਹੀ ਹੈ।



*ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ ॥ ੧ ॥*

(ਦਸਮ ਗ੍ਰੰਥ, ਅੰਗ ੭੦੯)

ਗਿਆਨ ਹੀ ਗੁਰੂ ਹੈ ਔਰ ਆਪਣੇ ਮਨ ਨੂੰ ਉਪਦੇਸ਼ ਕਰੋ ਔਰ ਮਨ ਨੂੰ ਭਗਵਾਨ ਜੈਸਾ ਬਣਾ ਲਉ, ਇਸ ਗਿਆਨ ਦੇ ਆਸਰੇ ਤੇ। ਚੂੰਕਿ ਗਿਆਨ ਸਾਰੇ ਦਾ ਸਾਰਾ ਪਰਮਾਤਮਾ ਤੋਂ ਆਉਂਦਾ ਹੈ, ਇਸ ਵਾਸਤੇ ਪਰਮਾਤਮਾ, ਪਰਮਾਤਮਾ ਹੈ, ਪਰਮਾਤਮਾ ਗੁਰੂ ਹੈ। ਆਦਿ ਗੁਰੂ ਪਰਮਾਤਮਾ ਹੈ। ਕੰਧਾਰ ਦੇ ਇੱਕ ਸੂਫ਼ੀ ਫ਼ਕੀਰ ਨੇ ਜਦ ਧੰਨ ਗੁਰੂ ਨਾਨਕ ਦੇਵ ਜੀ ਤੇ ਪ੍ਰਸ਼ਨ ਕੀਤਾ, **ਰਹਨੁਮਾਇ ਤੌਂ ਕੀਸਤ**। ਤੁਹਾਡਾ ਰਹਿਬਰ ਕੌਣ ਹੈ। ਤੁਸੀਂ ਇਹ ਸਾਰੀ ਪ੍ਰੇਰਨਾ ਕਿਸ ਤੋਂ ਲਈ? ਤੋ ਗੁਰੂ ਨਾਨਕ ਦੇਵ ਜੀ ਮਹਾਰਾਜ ਦੋ ਸ਼ਬਦਾਂ ਵਿਚ ਹੀ ਜੁਆਬ ਦਿੰਦੇ ਨੇ, ਜਦ ਉਸ ਸੂਫ਼ੀ ਨੇ ਪੁੱਛਿਆ ਹੈ ਰਹਨੁਮਾਇ ਤੌਂ ਕੀਸਤ। **ਸਾਹਿਬ ਕਹਿੰਦੇ ਨੇ, ਖ਼ੁਦਾਵੰਦ**। ਮੇਰਾ ਖ਼ੁਦਾ ਹੀ ਮੇਰਾ ਗੁਰੂ ਹੈ। ਮੇਰਾ ਖ਼ੁਦਾ ਹੀ ਮੇਰਾ ਰਹਿਬਰ ਹੈ। ਕਿਉਂ? ਅਗਰ ਗਿਆਨ ਕਰਕੇ ਦੁਨੀਆਂ ਬਦਲਦੀ ਹੈ ਤੋ ਗਿਆਨ ਸਾਰਾ ਪਰਮਾਤਮਾ ਤੋਂ ਆਉਂਦਾ ਹੈ, ਖ਼ੁਦਾ ਤੋਂ ਆਉਂਦਾ ਹੈ। ਐਸਾ ਗਿਆਨ ਜਦ ਕੋਈ ਆਪਣੀ ਜ਼ਬਾਨ ਤੋਂ ਬਿਆਨ ਕਰਦਾ ਹੈ ਤੋ ਉਹ ਦਾਅਵਾ ਨਹੀਂ ਕਰਦਾ ਕਿ ਇਹ ਬੋਲ ਮੇਰੇ ਨੇ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ :-

*ਜੈਸੀ ਮੈ ਆਵੈ ਖਸਮ ਕੀ ਬਾਣੀ*
*ਤੈਸੜਾ ਕਰੀ ਗਿਆਨੁ ਵੇ ਲਾਲੋ॥* (ਅੰਗ ੭੨੨)

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੀ ਕਹਿੰਦੇ ਨੇ :-

*ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿਹੋਂ ਜਗ ਮਾਹਿ॥*
*ਜੋ ਤਿਹ ਪ੍ਰਭ ਕੋ ਧਿਆਇ ਹੈ ਅੰਤ ਸੁਰਗ ਕੋ ਜਾਹਿ॥*

(ਦਸਮ ਗ੍ਰੰਥ, ਅੰਗ ੧੩੬)

ਜੋ ਕੁੱਝ ਪ੍ਰਭੂ ਨੇ ਕਿਹਾ ਹੈ, ਮੈਂ ਜਗਤ ਨੂੰ ਕਹਿ ਰਿਹਾ ਹਾਂ। ਪਹਿਲੀ ਦਫ਼ਾ, ਹਲੂਲ ਵਿਚ ਗਏ, ਸਮਾਧੀ ਲੀਨ ਹੋਏ ਹਜ਼ਰਤ ਮੁਹੰਮਦ ਸਾਹਿਬ, ਸਰੀਰ ਤੇ ਕੰਬਣੀ ਛਿੜੀ, ਅਜੀਬੋ-ਗ਼ਰੀਬ ਹਾਲਤ ਹੋਈ। ਹਜ਼ਰਤ ਖਦੀਜਾ ਨੇ ਦੇਖਿਆ, ਕੰਬਲ ਓੜ੍ਹਾਏ, ਮਧੁਰ ਕੰਠ ਤੋਂ ਕੁੱਝ ਕਲਾਮ ਨਿਕਲੀ। ਕਲਾਮੇ ਪਾਕ ਦਾ ਜਨਮ ਹੋਇਆ। ਕੁਰਾਨ ਦਾ ਜਨਮ ਹੋਇਆ। ਇਹਨਾਂ ਬੋਲਾਂ ਨੂੰ ਸੁਣ ਕੇ ਹਜ਼ਰਤ ਖਦੀਜਾ, ਦਸਤ ਬਸਤਾ ਕਹਿੰਦੀ ਹੈ, ਹਜ਼ਰਤ ਇਹ ਬੋਲ ਤੁਹਾਡੇ ਨਹੀਂ ਹੋ ਸਕਦੇ, ਕਿਉਂਕਿ ਮੁਹੰਮਦ ਸਾਹਿਬ ਅਨਪੜ੍ਹ ਸਨ ਪਰ ਬੋਲ ਬੜੇ ਕਾਵਿਮਈ, ਤਰਤੀਬ ਦੇ ਵਿਚ, ਬੜੇ ਗਹਿਰੇ, ਰਸਦਾਇਕ। ਇਹ ਬੋਲ ਤੁਹਾਡੇ ਨਹੀਂ ਹੋ ਸਕਦੇ। ਹਜ਼ਰਤ ਮੁਹੰਮਦ ਸਾਹਿਬ ਕਹਿਣ ਲੱਗੇ ਖਦੀਜਾ, ਤੂੰ ਠੀਕ ਅੰਦਾਜ਼ਾ ਲਾਇਆ ਹੈ। ਮੁਹੰਮਦ ਤੇ ਚੁੱਪ ਕਰ ਗਿਆ ਹੈ, ਪਤਾ ਨਹੀਂ ਖ਼ੁਦਾ ਕੀ ਬੋਲ ਰਿਹਾ ਹੈ। ਇਹ ਖ਼ੁਦਾ ਹੀ ਬੋਲ ਰਿਹਾ ਹੈ, ਮੈਂ ਤੇ ਚੁੱਪ ਕਰ ਗਿਆ ਹਾਂ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ :-

*ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥*

(ਅੰਗ ੭੬੩)

ਮੈਂ ਤੇ ਬੋਲਣਾ ਜਾਣਦਾ ਹੀ ਨਹੀਂ, ਪਤਾ ਨਹੀਂ ਪਰਮਾਤਮਾ ਕੀ ਬੋਲਦਾ ਪਿਆ ਹੈ। ਜਿਨ੍ਹਾਂ ਦਾ ਮਨ ਚੁੱਪ ਕਰ ਜਾਂਦਾ ਹੈ, ਉਹਨਾਂ ਦੇ ਅੰਦਰੋਂ ਜਿਹੜੇ ਬੋਲ ਨਿਕਲਦੇ ਨੇ, ਉਹ ਪਰਮਾਤਮਾ ਦੇ ਨੇ, ਈਸ਼ਵਰ ਦੇ ਨੇ। ਐਸੇ ਬੋਲ ਪਰਮਾਤਮਾ ਦੇ ਪੱਥ ਪਰਦਰਸ਼ਕ ਹੁੰਦੇ ਨੇ, ਐਸੇ ਬੋਲ ਪ੍ਰਭੂ ਨਾਲ ਜੁੜਨ ਦਾ ਵਸੀਲਾ ਹੁੰਦੇ ਨੇ। ਈਸ਼ਵਰ ਨਾਲ ਜੁੜਨ ਦਾ ਵਸੀਲਾ ਹੁੰਦੇ ਨੇ। ਜੈਸੇ ਤਿੰਨ ਅਵਸਥਾਵਾਂ ਤੋਂ ਅਸੀਂ ਲੰਘਦੇ ਹਾਂ, ਬਚਪਨਾ, ਜਵਾਨੀ ਤੇ ਬੁਢੇਪਾ। ਇਸੇ ਤਰ੍ਹਾਂ ਧਰਮ ਦਾ ਵੀ ਬਚਪਨਾ ਹੁੰਦਾ ਹੈ, ਧਰਮ ਦੀ ਜਵਾਨੀ ਵੀ ਹੁੰਦੀ ਏ, ਯੁਵਕ ਹੋਣਾ ਪ੍ਰੌੜ ਹੋਣਾ, ਅਡਲਟ (Adult) ਹੋਣਾ, ਬਾਲਗ਼ ਹੋ ਜਾਣਾ। ਇਸ ਤਰ੍ਹਾਂ ਧਰਮ ਦੀ ਬਿਰਧ ਅਵਸਥਾ ਵੀ ਹੁੰਦੀ ਹੈ, ਬਜ਼ੁਰਗੀ ਵੀ ਹੁੰਦੀ ਹੈ।

ਧਰਮ ਦੀ ਬਜ਼ੁਰਗੀ, ਇੱਥੇ ਇੱਕ ਪ੍ਰਸ਼ਨ ਖੜਾ ਹੁੰਦਾ ਹੈ ਕਿ ਜਦ ਇਹ ਸਾਰੇ ਧਰਮ ਗ੍ਰੰਥ ਨਹੀਂ ਸਨ ਔਰ ਸਾਰੇ ਧਾਰਮਿਕ ਰਹਿਬਰੀ ਪੁਰਸ਼ ਨਹੀਂ ਸਨ ਤੋ ਕਿਆ ਵਾਕਈ ਕੋਈ ਧਾਰਮਿਕ ਨਹੀਂ ਸੀ, ਪਰਮਾਤਮਾ ਨਾਲ ਜੁੜਿਆ ਹੋਇਆ ਨਹੀਂ ਸੀ, ਇਤਿਹਾਸ

ਤੇ ਕਹਿੰਦਾ, ਹੈ। ਸਤਿਜੁਗ ਵਿਚ ਪ੍ਰਹਿਲਾਦ ਹੋਏ ਨੇ ਪ੍ਰਭੂ ਨਾਲ ਜੁੜੀ ਹੋਈ ਆਤਮਾ। ਇਹ ਅਵਤਾਰ ਸ੍ਰੀ ਰਾਮ, ਸ੍ਰੀ ਕਰਿਸ਼ਨ, ਧੰਨ ਗੁਰੂ ਨਾਨਕ, ਬਾਅਦ ਵਿਚ ਹੋਏ ਨੇ।

ਧਾਰਮਿਕ ਮੰਦਰਾਂ ਦਾ ਇਤਿਹਾਸ ਵੀ ਕੋਈ ਲੰਬਾ ਨਹੀਂ ਹੈ। ਇੱਕ ਅੰਦਾਜ਼ੇ ਦੇ ਮੁਤਾਬਿਕ ਸਾਢੇ ਤਿੰਨ ਹਜ਼ਾਰ ਸਾਲ ਪਹਿਲੇ, ਸਨਾਤਨੀ ਮੰਦਰ ਨਹੀਂ ਸਨ। ਚੌਵੀ ਸੌ ਸਾਲ ਪਹਿਲੇ ਬੋਧ ਮੱਠ ਨਹੀਂ ਸਨ, ਇੱਕ ਅੰਦਾਜ਼ੇ ਦੇ ਮੁਤਾਬਿਕ ਉੱਨੀ ਸੌ ਸਾਲ ਪਹਿਲੇ ਗਿਰਜੇ ਨਹੀਂ ਸਨ। ਤੇਰ੍ਹਾਂ ਸੌ ਸਾਲ ਪਹਿਲੇ ਮਸਜਿਦਾਂ ਨਹੀਂ ਸਨ ਔਰ ਇੱਕ ਅੰਦਾਜ਼ੇ ਦੇ ਮੁਤਾਬਿਕ ਪੰਜ ਸੌ ਸਾਲ ਪਹਿਲੇ ਗੁਰਦੁਆਰੇ ਨਹੀਂ ਸਨ, ਬਿਲਕੁਲ ਨਹੀਂ ਸਨ।

ਅਵਤਾਰੀ ਪੁਰਸ਼ਾਂ ਦਾ ਇਤਿਹਾਸ ਵੀ ਕੋਈ ਲੰਬਾ ਨਹੀਂ ਹੈ। ਪੰਜ ਹਜ਼ਾਰ ਸਾਲ ਪਹਿਲੇ ਸ੍ਰੀ ਰਾਮ ਨਹੀਂ ਸਨ। ਸਾਢੇ ਤਿੰਨ ਹਜ਼ਾਰ ਸਾਲ ਪਹਿਲੇ ਸ੍ਰੀ ਕਰਿਸ਼ਨ ਨਹੀਂ ਸਨ, ਢਾਈ ਹਜ਼ਾਰ ਸਾਲ ਪਹਿਲੇ ਮਹਾਤਮਾ ਬੁੱਧ, ਸੁਆਮੀ ਮਹਾਂਵੀਰ ਨਹੀਂ ਸਨ ਔਰ ਚੌਦ੍ਹਾਂ ਸੌ ਸਾਲ ਪਹਿਲੇ ਹਜ਼ਰਤ ਮੁਹੰਮਦ ਸਾਹਿਬ ਨਹੀਂ ਸਨ, ਸਾਢੇ ਪੰਜ ਸੌ ਸਾਲ ਪਹਿਲੇ ਗੁਰੂ ਨਾਨਕ ਦੇਵ ਜੀ ਨਹੀਂ ਸਨ। ਜਦ ਇਹ ਗੁਰੂ ਪੈਗੰਬਰ, ਅਵਤਾਰ ਨਹੀਂ ਸਨ ਤੇ ਕਿਆ ਭਗਤ ਵੀ ਨਹੀਂ ਸਨ। ਕਿਆ ਗੁਰੂ ਨਾਲ, ਪਰਮਾਤਮਾ ਨਾਲ ਜੁੜੀਆਂ ਹੋਈਆਂ ਆਤਮਾਵਾਂ ਨਹੀਂ ਸਨ? ਹੈ ਸਨ। ਪ੍ਰੇਰਨਾ ਕਿੱਥੋਂ ਲਈ, ਕਿਉਂਕਿ ਮੰਦਰ ਤੇ ਨਹੀਂ ਸਨ। ਧਾਰਮਿਕ ਸਥੱਲ ਤੇ ਨਹੀਂ ਸਨ, ਧਾਰਮਿਕ ਗ੍ਰੰਥ ਵੀ ਨਹੀਂ ਸਨ।

ਧਾਰਮਿਕ ਗ੍ਰੰਥਾਂ ਦਾ ਇਤਿਹਾਸ ਵੀ ਕੋਈ ਲੰਬਾ ਨਹੀਂ ਹੈ। ਇੱਕ ਅੰਦਾਜ਼ੇ ਦੇ ਮੁਤਾਬਿਕ ਪੰਜ ਹਜ਼ਾਰ ਸਾਲ ਪਹਿਲੇ ਵੇਦ ਨਹੀਂ ਸਨ, ਉਪਨਿਸ਼ਦਾਂ ਨਹੀਂ ਸਨ। ਗੀਤਾ ਸ੍ਰੀ ਕਰਿਸ਼ਨ ਤੋਂ ਦੋ ਸੌ ਸਾਲ ਬਾਅਦ ਰਿਸ਼ੀ ਵਿਆਸ ਜੀ ਨੇ ਲਿਖੀ ਹੈ। ਚਲੋ ਅੰਦਾਜ਼ੇ ਨਾਲ ਕਹਿ ਦੇਈਏ ਸਾਢੇ ਤਿੰਨ ਹਜ਼ਾਰ ਸਾਲ ਪਹਿਲੇ ਭਾਗਵਤ ਗੀਤਾ ਵੀ ਨਹੀਂ ਸੀ। ਮਹਾਤਮਾ ਬੁੱਧ ਦੇ ਬੋਲ ਛੇ ਸੌ ਸਾਲ ਬਾਅਦ ਲੰਕਾ ਵਿਚ ਬੋਧ ਭਿਖਸ਼ੂਆਂ ਨੇ ਇੱਕਠੇ ਹੋ ਕੇ, ਇਕੱਤਰ ਕਰ ਕੇ ਉਸ ਨੂੰ ਲਿਖਤੀ ਰੂਪ ਦਿੱਤਾ ਤੇ ਗ੍ਰੰਥ ਦਾ ਨਾਮ ਰਖਿਆ ਧੰਪਦ। ਤੋ ਕਹਿ ਸਕਦੇ ਹਾਂ ਅੰਦਾਜ਼ਨ ਸਾਢੇ ਉੱਨੀ ਸੌ ਸਾਲ ਪਹਿਲੇ ਧੰਪਦ ਵੀ ਨਹੀਂ ਸੀ। ਸਾਢੇ ਤੇਰ੍ਹਾਂ ਸੌ ਸਾਲ ਪਹਿਲੇ ਕੁਰਾਨ ਸ਼ਰੀਫ਼ ਨਹੀਂ ਸੀ। ਪੰਦਰਾਂ ਸੌ ਸਾਲ ਪਹਿਲੇ ਬਾਈਬਲ ਵੀ ਨਹੀਂ ਸੀ। ਹਜ਼ਰਤ ਈਸਾ ਤੋਂ ਪੰਜ ਸੌ ਸਾਲ ਬਾਅਦ ਹਜ਼ਰਤ ਈਸਾ ਦੇ ਚੇਲਿਆਂ ਨੇ, ਈਸਾ ਜੀ ਦੇ ਬੋਲਾਂ ਨੂੰ ਸੰਗ੍ਰਹਿ ਕਰ ਕੇ, ਇਕੱਤਰ ਕਰਕੇ ਲਿਖਿਆ, ਉਹਨੂੰ ਲਿਖਤੀ ਰੂਪ ਦਿੱਤਾ। ਅੰਦਾਜ਼ਨ ਚਾਰ ਸੌ ਸਾਲ ਪਹਿਲੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨਹੀਂ ਸਨ।

ਧਾਰਮਿਕ ਗ੍ਰੰਥਾਂ ਦਾ ਇਤਿਹਾਸ ਵੀ ਕੋਈ ਬਹੁਤ ਪੁਰਾਣਾ ਨਹੀਂ ਹੈ। ਧਾਰਮਿਕ ਮੰਦਰਾਂ ਦਾ ਇਤਿਹਾਸ ਵੀ ਕੋਈ ਬਹੁਤ ਪੁਰਾਣਾ ਨਹੀਂ ਹੈ ਔਰ ਅਵਤਾਰੀ ਪੁਰਸ਼ਾਂ ਦਾ ਇਤਿਹਾਸ ਵੀ ਕੋਈ ਬਹੁਤ ਪੁਰਾਣਾ ਨਹੀਂ ਹੈ ਪਰ ਸਰਿਸ਼ਟੀ ਤੇ ਕਰੋੜਾਂ ਸਾਲ ਤੋਂ ਹੈ। ਬ੍ਰਹਿਮੰਡ ਤੇ ਕਰੋੜਾਂ ਸਾਲ ਤੋਂ ਹੈ। ਤੇ ਮੰਨ ਲਈਏ ਕਿ ਧਰਮ ਸਿਰਫ਼ ਪੰਜ ਹਜ਼ਾਰ ਸਾਲ ਪੁਰਾਣਾ ਹੈ। ਨਹੀਂ, ਆਦਿ ਕਾਲ ਤੋਂ ਲੋਗ ਧਾਰਮਿਕ ਰਹੇ ਨੇ। ਰੱਬ ਨਾਲ ਜੁੜੀਆਂ

ਹੋਈਆਂ ਆਤਮਾਵਾਂ ਰਹੀਆਂ ਨੇ। ਤੋ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਪ੍ਰੇਰਨਾ ਕਿੱਥੋਂ ਲਈ। ਕਿਸ ਜਗ੍ਹਾ ਤੋਂ ਪ੍ਰੇਰਨਾ ਲਈ। ਧੰਨ ਗੁਰੂ ਨਾਨਕ ਦੇਵ ਜੀ ਦੇ ਬੋਲ ਸਮਝਾਉਂਦੇ ਨੇ। ਸਤਿਗੁਰ ਦੇਵ ਜੀ ਮਹਾਰਾਜ ਕਹਿੰਦੇ ਨੇ :-

***ਕਰਤੇ ਕੁਦਰਤੀ ਮੁਸਤਾਕੁ॥*** (ਅੰਗ ੭੨੪)

ਹੇ ਕਰਤਾ ਪੁਰਖ! ਮੈਂ ਤੇਰੀ ਕੁਰਰਤ ਨੂੰ ਵੇਖ ਕੇ, ਪ੍ਰਕਿਰਤੀ ਨੂੰ ਵੇਖ ਕੇ ਤੈਨੂੰ ਚੇਤੇ ਕੀਤਾ ਹੈ। ਪ੍ਰਕਿਰਤੀ ਹੈ ਤੋ ਪਰਮਾਤਮਾ ਵੀ ਹੈ। ਕੁਦਰਤ ਹੈ ਤੋ ਕਾਦਰ ਵੀ ਹੈ। ਇਸ ਕੁਦਰਤ ਨੂੰ ਵੇਖ ਕੇ, ਇਸ ਚਿੱਤਰ ਨੂੰ ਵੇਖ ਕੇ, ਹੇ ਚਿਤੇਰੇ! ਹੇ ਮੁਸੱਵਰ! ਤੇਰੀ ਯਾਦ ਆਈ ਹੈ। ਤੋ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ :-

***ਬਲਿਹਾਰੀ ਕੁਦਰਤਿ ਵਸਿਆ॥***
***ਤੇਰਾ ਅੰਤੁ ਨ ਜਾਈ ਲਖਿਆ॥ ੧॥ ਰਹਾਉ॥*** (ਅੰਗ ੪੬੯)

ਸਦਕੇ ਜਾਂਦਾ ਹਾਂ। ਮੈਂ ਕੁਰਬਾਨ ਜਾਂਦਾ ਹਾਂ ਇਸ ਕੁਦਰਤ ਤੋਂ, ਕਾਦਰ ਚੇਤੇ ਆ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਸ ਨੂੰ ਇਸ ਤਰ੍ਹਾਂ ਬਿਆਨ ਕਰਦੇ ਨੇ :-

***ਕਹੂੰ ਫੂਲ ਹ੍ਵੈਕੈ ਭਲੇ ਰਾਜ ਫੂਲੇ॥ ਕਹੂੰ ਭਵਰ ਹ੍ਵੈਕੈ ਭਲੀ ਭਾਂਤਿ ਭੂਲੇ॥***
***ਕਹੂੰ ਪਵਨ ਹ੍ਵੈਕੈ ਬਹੇ ਬੇਗਿ ਐਸੇ॥ ਕਹੇ ਮੋ ਨ ਆਵੈ ਕਥੌ ਤਾਹਿ ਕੈਸੇ॥੧੨॥***
(ਦਸਮ ਗ੍ਰੰਥ, ਅੰਗ ੪੦)



ਹੇ ਪ੍ਰਭੂ ਅਕਾਲ ਮੂਰਤ ਪਰਮਾਤਮਾ! ਮੈਂ ਤੇਰੀ ਕੋਮਲਤਾ ਵੇਖਦਾ ਹਾਂ ਖਿੜੇ ਹੋਏ ਫੁੱਲਾਂ ਵਿਚ, ਮੈਂ ਤੇਰਾ ਪ੍ਰਕਾਸ਼ ਦੇਖਦਾ ਹਾਂ ਸੂਰਜ ਵਿਚ, ਮੈਂ ਤੇਰਾ ਠਹਿਰਾਉ ਦੇਖਦਾ ਹਾਂ ਪਹਾੜਾਂ ਵਿਚ। ਮੈਂ ਤੇਰਾ ਬਹਾਉ ਦੇਖਦਾ ਹਾਂ ਦਰਿਆਵਾਂ ਵਿਚ :-

***ਬਲਿਹਾਰੀ ਕੁਦਰਤਿ ਵਸਿਆ॥***
***ਤੇਰਾ ਅੰਤੁ ਨ ਜਾਈ ਲਖਿਆ॥ ੧॥ ਰਹਾਉ॥***

---------

***ਕਰਤੇ ਕੁਦਰਤੀ ਮੁਸਤਾਕੁ॥***

ਧੰਨ ਗੁਰੂ ਨਾਨਕ ਦੇਵ ਜੀ ਇੱਕ ਜਗ੍ਹਾ ਐਸਾ ਵੀ ਕਹਿੰਦੇ ਨੇ :-

***ਕੁਦਰਤਿ ਕਰਿ ਕੈ ਵਸਿਆ ਸੋਇ॥***
***ਵਖਤੁ ਵੀਚਾਰੇ ਸੁ ਬੰਦਾ ਹੋਇ॥*** (ਅੰਗ ੮੩)

ਪਰਮਾਤਮਾ ਤੇ ਕੁਦਰਤ ਵਿਚ ਵੱਸਿਆ ਹੋਇਆ ਹੈ। ਭਾਈ ਗੁਰਦਾਸ ਜੀ ਵੀ ਇੱਕ ਜਗ੍ਹਾ ਐਸਾ ਕਹਿੰਦੇ ਨੇ :-

***ਕੁਦਰਤਿ ਨੋਂ ਕੁਰਬਾਣੁ ਕਾਦਰੁ ਜਾਣੀਐ॥***
(ਵਾਰਾਂ ਭਾਈ ਗੁਰਦਾਸ ਜੀ, ਵਾਰ ੩/੩)

ਕੁਦਰਤ ਤੋਂ ਕੁਰਬਾਨ ਜਾਣਾ ਚਾਹੀਦਾ ਹੈ, ਕਿਉਂਕਿ ਕੁਦਰਤ ਕਰਕੇ ਹੀ ਕਾਦਰ ਨੂੰ ਪਹਿਚਾਨਿਆਂ ਜਾ ਸਕਦਾ ਹੈ, ਕਿਉਂਕਿ ਕਾਦਰ ਕੁਦਰਤ ਵਿਚ ਵੱਸਿਆ ਹੋਇਆ ਹੈ।

ਐਸੇ ਪੁਰਸ਼ ਜੋ ਆਦਿ ਕਾਲ ਤੋਂ ਹੋਏ ਨੇ, ਉਹਨਾਂ ਨੇ ਕੁਦਰਤ ਤੋਂ ਕਾਦਰ ਦੀ ਪ੍ਰੇਰਨਾ ਲਈ ਹੈ। ਪ੍ਰਕਿਰਤੀ ਤੋਂ ਪਰਮਾਤਮਾ ਦੀ ਪ੍ਰੇਰਨਾ ਲਈ। ਐਸੇ ਪੁਰਸ਼ ਵਾਸਤਵਿਕ ਬਜ਼ੁਰਗ ਹੁੰਦੇ ਨੇ, ਧਾਰਮਿਕ ਤੌਰ ਤੇ ਬਜ਼ੁਰਗ ਹੁੰਦੇ ਨੇ। ਜਿਸ ਤਰ੍ਹਾਂ ਬੱਚਾ ਹੀ ਬਜ਼ੁਰਗ ਹੋ ਜਾਂਦਾ ਹੈ। ਇਸੇ ਤਰ੍ਹਾਂ ਕਿਸੇ ਕਿਸੇ ਤੇ ਧਾਰਮਿਕ ਬਜ਼ੁਰਗੀ ਜਦ ਆਉਂਦੀ ਏ, ਕਾਇਨਾਤ ਔਰ ਇਹ ਪ੍ਰਕਿਰਤੀ ਉਸ ਲਈ ਇਹ ਗੁਰੂ ਬਣ ਜਾਂਦੀ ਹੈ ਔਰ ਸਾਰਾ ਬ੍ਰਹਿਮੰਡ ਪਰਮਾਤਮਾ ਦੀ ਮੂਰਤੀ ਦਿਖਾਈ ਦੇਣ ਲੱਗ ਪੈਂਦਾ।

***ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ॥ ੧॥*** (ਅੰਗ ੫੯੬)

ਹੇ ਪਰਮਾਤਮਾ! ਸਾਰਾ ਬ੍ਰਹਿਮੰਡ ਤੇਰੀ ਮੂਰਤੀ ਹੈ, ਤੇਰੀ ਸ਼ਕਲ ਸੂਰਤ ਹੈ। ਇਸੇ ਵਿਚ ਤੂੰ ਸਮਾਇਆ ਹੋਇਆ ਹੈਂ, ਜਿਵੇਂ ਸਾਡੀ ਆਤਮਾ ਸਾਡੇ ਸਰੀਰ ਵਿਚ ਹੈ, ਪਰਮਾਤਮਾ ਪ੍ਰਕਿਰਤੀ ਵਿਚ ਹੈ। ਪਰਮਾਤਮਾ ਬ੍ਰਹਿਮੰਡ ਵਿਚ ਹੈ, ਵਗਦੇ ਹੋਏ ਦਰਿਆਵਾਂ ਵਿਚ ਹੈ। ਸਾਗਰ ਦੀਆਂ ਲਹਿਰਾਂ ਵਿਚ ਹੈ। ਸੂਰਜ ਦੀਆਂ ਕਿਰਨਾਂ ਵਿਚ ਹੈ। ਪਹਾੜਾਂ ਦੀ ਬੁਲੰਦੀ ਵਿਚ ਹੈ। ਬੱਦਲਾਂ ਦੀ ਗਰਜਨ ਵਿਚ। ਅਸਮਾਨ ਦੇ ਨੀਲੇਪਨ ਵਿਚ। ਪਰਮਾਤਮਾ ਹਰ ਪਾਸੇ ਸੁਭਾਏਮਾਨ ਹੈ।



***ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ॥ ੧॥***

(ਅੰਗ ੫੯੬)

ਇਸ ਵਾਸਤੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਕਿ ਜਦ ਪ੍ਰਕਿਰਤੀ ਪਰਮਾਤਮਾ ਦਾ ਬੋਧ ਕਰਾਵੇ ਤੇ ਪਰਮਾਤਮਾ ਗੁਰੂ ਹੈ, ਕਿਉਂਕਿ ਪ੍ਰਕਿਰਤੀ ਉਸ ਦੀ ਬਣਾਈ ਹੋਈ ਹੈ। ਕੁਦਰਤ ਨੂੰ ਵੇਖ ਕੇ ਕਾਦਰ ਯਾਦ ਆਵੇ ਤੇ ਸਮਝ ਲਉ ਚਿੱਤਰ ਨੂੰ ਵੇਖ ਕੇ ਚਿਤੇਰਾ ਯਾਦ ਆਇਆ ਹੈ ਤੇ ਸਮਝ ਲਉ ਉਸ ਚਿਤੇਰੇ ਦਾ ਬੋਧ ਹੋ ਗਿਆ, ਚਿੱਤਰ ਦੇ ਦੁਆਰਾ, ਤਸਵੀਰ ਦੇ ਦੁਆਰਾ। ਇਕ ਸ਼ਾਇਰਾ ਬਾਰੇ ਮੈਂ ਪੜ੍ਹਿਆ ਹੈ। ਇੱਕ ਨਰਤਕੀ ਜੋ ਬਾਦਸ਼ਾਹ ਦੇ ਦਰਬਾਰ ਵਿਚ ਨਾਚ ਕਰਦੀ ਸੀ। ਬੜੀ ਮੰਨੀ ਹੋਈ ਨਰਤਕੀ, ਗਾਇਕਾ ਵੀ ਔਰ ਕਵਿਤਰੀ ਵੀ ਸੀ, ਸ਼ਾਇਰਾ ਵੀ ਸੀ। ਰੱਥ ਤੇ ਬੈਠੀ ਲੰਘਦੀ ਜਾ ਰਹੀ ਹੈ। ਵਕਤ ਦਾ ਸ਼ਾਇਰ ਗ਼ਾਲਿਬ ਦੇਖਦਾ ਹੈ ਔਰ ਦੇਖਦਾ ਹੀ ਰਹਿ ਗਿਆ। ਸ਼ਕਲ ਸੂਰਤ ਅਜ਼ੀਮ, ਮਹਾਨ, ਸੁਹੱਪਣ ਚਿਹਰੇ ਤੇ ਡੁੱਲ੍ਹ ਡੁੱਲ੍ਹ ਪੈਂਦਾ ਸੀ। ਇੱਕ ਤੇ ਸ਼ਕਲ ਸੂਰਤ ਇਤਨੀ ਪ੍ਰਭਾਵਸ਼ਾਲੀ, ਫਿਰ ਸ਼ਿੰਗਾਰ। ਨਰਤਕੀ ਨੇ ਦੇਖਿਆ ਗ਼ਾਲਿਬ ਘੂਰ-ਘੂਰ ਕੇ ਮੈਨੂੰ ਦੇਖ ਰਿਹਾ ਹੈ। ਰੱਥ ਰੁਕਵਾ ਕੇ, ਮੁਖ਼ਾਤਿਬ ਹੋ ਕੇ ਕਹਿੰਦੀ ਏ :-

***ਜੋ ਅਬਰੋਂ ਕੀ ਤੇਗੋਂ ਦੋ ਦਮ ਦੇਖਤੇ ਹੈਂ।***
***ਵੋ ਸਰ ਆਪਣਾ ਪਹਿਲੇ ਕਲਮ ਦੇਖਤੇ ਹੈਂ।***

ਬੜਾ ਪਾਇਦਾਰ ਔਰ ਦੂਰ ਦਰਿਸ਼ਟ ਸ਼ਾਇਰ ਸੀ, ਨਰਤਕੀ ਦੇ ਬੋਲ ਚੋਟ ਕਰ ਗਏ। ਜਦ ਨਰਤਕੀ ਨੇ ਕਿਹਾ :-

*ਜੋ ਅਬਰੋਂ ਕੀ ਤੇਗੋਂ ਦੋ ਦਮ ਦੇਖਤੇ ਹੈਂ।*
*ਵੋ ਸਰ ਆਪਨਾ ਪਹਿਲੇ ਕਲਮ ਦੇਖਤੇ ਹੈਂ।*

ਗਾਲਿਬ ਨੇ ਜੁਆਬ ਦਿੱਤਾ :-

*ਨਾ ਗਰਜ਼ ਹੈ ਤੇਰੀ, ਨਾ ਸੂਰਤ ਸੇ ਤੇਰੀ*
*ਮੁਸੱਵਰ ਕੀ ਹਮ ਤੋ ਕਲਮ ਦੇਖਤੇ ਹੈਂ।*

ਤੈਨੂੰ ਕੌਣ ਦੇਖ ਰਿਹਾ ਹੈ, ਅਸੀਂ ਉਸ ਚਿੱਤਰ ਵਿਚੋਂ ਚਿਤੇਰੇ ਨੂੰ ਵੇਖ ਰਹੇ ਹਾਂ। ਤਸਵੀਰ ਵਿਚੋਂ ਮੁਸੱਵਰ ਨੂੰ ਵੇਖ ਰਹੇ ਹਾਂ। ਪ੍ਰਕਿਰਤੀ ਨੂੰ ਵੇਖ ਕੇ ਪਰਮਾਤਮਾ ਚੇਤੇ ਆਵੇ, ਤੋ ਸਮਝ ਲਉ ਤਸਵੀਰ ਨੂੰ ਦੇਖ ਕੇ ਮੁਸੱਵਰ ਦਾ ਮਹਾਨ ਹੋਣਾ ਝਲਕ ਰਿਹਾ ਹੈ। ਕਬੀਰ ਜੀ ਸਾਫ਼ ਕਹਿੰਦੇ ਨੇ :-

*ਚਚਾ ਰਚਿਤ ਚਿਤ੍ਰ ਹੈ ਭਾਰੀ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ॥*
*ਚਿਤ੍ਰ ਬਚਿਤ੍ਰ ਇਹੈ ਅਵਝੇਰਾ॥ ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ॥*

(ਅੰਗ ੩੪੦)

**ਸਾਰਾ ਸੰਸਾਰ ਇੱਕ ਮਹਾਨ ਤਸਵੀਰ ਹੈ ਅਰ ਇਸੇ ਹੀ ਤਸਵੀਰ ਵਿਚ ਉਹ ਮੁਸੱਵਰ ਝਲਕਦਾ ਪਿਆ ਹੈ। ਉਹ ਬਜ਼ੁਰਗ ਲੋਗ ਨੇ ਧਾਰਮਿਕ ਤੌਰ ਤੇ ਜਿਨ੍ਹਾਂ ਨੂੰ ਕੁਦਰਤ ਤੋਂ ਕਾਦਰ ਦੀ ਪ੍ਰੇਰਨਾ ਮਿਲਦੀ ਹੈ। ਅਡਲਟ (Adult) ਨੇ, ਬਾਲਗ ਨੇ, ਪ੍ਰੌੜ ਨੇ ਉਹ, ਜੋ ਸ਼ਬਦ ਤੋਂ ਪ੍ਰਭੂ ਦੀ ਪ੍ਰੇਰਨਾ ਲੈਂਦੇ ਨੇ ਔਰ ਸ਼ਬਦ ਤੋਂ ਹਿਰਦੇ ਨੂੰ ਪ੍ਰਕਾਸ਼ਿਤ ਕਰਦੇ ਨੇ।**



ਮਨੁੱਖੀ ਦੁਨੀਆਂ ਵਿਚ ਸ਼ਬਦ ਦੀ ਆਪਣੀ ਮਹਿਮਾਂ ਹੈ। ਮਨੁੱਖਤਾ ਦਾ ਸਾਰਾ ਵਿਕਾਸ ਸ਼ਬਦ ਦੇ ਆਸਰੇ ਤੋਂ ਹੋਇਆ ਹੈ। ਆਵਾਜ਼ ਤੇ ਪਸ਼ੂਆਂ ਕੋਲ ਵੀ ਹੈ, ਲੇਕਿਨ ਆਵਾਜ਼ ਦੇ ਨਾਲ-ਨਾਲ ਅਲਫ਼ਾਜ਼ ਸਿਰਫ਼ ਮਨੁੱਖ ਕੋਲ ਨੇ। ਧੁਨੀ ਤੇ ਪਸ਼ੂਆਂ ਕੋਲ ਵੀ ਹੈ ਪਰ ਧੁਨੀ ਦੇ ਨਾਲ ਅੱਖਰ ਸਿਰਫ਼ ਮਨੁੱਖ ਕੋਲ ਨੇ। ਇਸ ਵਾਸਤੇ ਮਨੁੱਖ ਦਾ ਸਾਰਾ ਵਿਕਾਸ ਸ਼ਬਦ ਤੇ ਅੱਖਰਾਂ ਦੇ ਆਸਰੇ ਤੇ ਹੋਇਆ ਹੈ।

*ਅਖਰੀ ਨਾਮੁ ਅਖਰੀ ਸਾਲਾਹ॥ ਅਖਰੀ ਗਿਆਨੁ ਗੀਤ ਗੁਣ ਗਾਹ॥*
*ਅਖਰੀ ਲਿਖਣੁ ਬੋਲਣੁ ਬਾਣਿ॥ ਅਖਰਾ ਸਿਰਿ ਸੰਜੋਗੁ ਵਖਾਣਿ॥*

(ਜਪੁ ਜੀ ਸਾਹਿਬ)

ਸਾਰਾ ਖੇਲ ਅੱਖਰਾਂ ਦਾ ਹੈ, ਬੋਲਣ ਦਾ ਹੈ। ਪੰਜ ਗਿਆਨ ਇੰਦਰੇ ਨੇ ਪਰ ਇਹਨਾਂ ਵਿਚੋਂ ਜ਼ੁਬਾਨ ਸਭ ਤੋਂ ਜ਼ਿਆਦਾ ਮਹਾਨ ਹੈ। ਐਸਾ ਦੇਖਣ ਵਿਚ ਆਇਆ ਹੈ ਕਿ ਇੱਕ ਨੇਤਰਹੀਣ ਮਨੁੱਖ, ਅੰਧਾ ਮਨੁੱਖ, ਵਿਕਾਸ ਦੇ ਸਾਰੇ ਦੁਆਰ ਉਸ ਲਈ ਬੰਦ ਨਹੀਂ ਹਨ।

ਅਗਰ ਉਹ ਮਿਹਨਤ ਕਰਨਾ ਚਾਹੇ, ਉੱਦਮ ਕਰਨਾ ਚਾਹੇ ਤੇ ਅੰਧਾ ਜਗਤ ਵਿਚ ਵਿਕਾਸ ਕਰ ਸਕਦਾ ਹੈ। ਨੇਤਰਹੀਣ ਮਨੁੱਖ ਬੜੇ-ਬੜੇ ਦਾਰਸ਼ਨਿਕ, ਚਿੰਤਕ, ਕਵੀ ਤੇ ਸੰਗੀਤਕਾਰ ਵੇਖੇ ਗਏ ਨੇ। ਬੜੇ ਚੋਟੀ ਦੇ ਸੰਗੀਤਕਾਰ, ਕਵੀ, ਪਰ ਅੱਖਾਂ ਕੋਈ ਨਹੀਂ। ਨੇਤਰਹੀਣ ਮਨੁੱਖ ਰਾਜਨੀਤੀ ਵਿਚ ਵੀ ਅੱਗੇ ਦੇਖੇ ਗਏ ਨੇ। ਦੂਰ ਕਿਉਂ ਜਾਉ, ਮਹਾਂਭਾਰਤ ਕਾਲ ਦਾ ਮਹਾਨ ਰਾਜਾ ਧ੍ਰਿਤਰਾਸ਼ਟਰ ਨੇਤਰਹੀਣ ਸੀ। ਪਰ ਉਸ ਨੇ ਬਾਖ਼ੂਬੀ ਰਾਜ-ਪਾਟ ਚਲਾਇਆ। ਹੈ ਤੇ ਅੰਧਾ, ਲੇਕਿਨ ਰਾਜਨੀਤੀ ਦਾ ਪੰਡਿਤ ਹੈ। ਨੇਤਰਹੀਣ ਮਨੁੱਖ ਰਾਜਨੀਤਕ ਹੋ ਸਕਦਾ ਹੈ। ਜੈਸੇ ਕਿ ਅੱਜ ਵੀ ਬਹੁਤ ਸਾਰੇ ਦੇਸਾਂ ਵਿਚ ਕੁਛ ਮਨਿਸਟਰ ਵੀ ਨੇਤਰਹੀਣ ਨੇ। ਇੰਗਲੈਂਡ ਦਾ ਵਿਦਿਆ ਮੰਤਰੀ ਨੇਤਰਹੀਣ ਹੈ, ਕੁਛ ਐਮ.ਪੀ. ਨੇਤਰਹੀਣ ਨੇ ਦੇਸ ਦੇ। ਬੋਲ ਬੋਲ ਕੇ ਵੋਟ ਹਾਸਿਲ ਕਰ ਲਏ ਰਾਜਨੀਤੀ ਦੇ ਪੰਡਿਤ ਅੱਗੇ ਵੱਧ ਗਏ। ਨੇਤਰਹੀਣ ਮਨੁੱਖਾਂ ਦੀ ਗ੍ਰਿਹਸਤੀ ਜ਼ਿੰਦਗੀ ਵੀ ਦੇਖੀ ਗਈ ਹੈ। ਚੰਗੇ ਕਵੀ ਦੇਖੇ ਗਏ ਨੇ, ਚੰਗੇ ਰਾਜਨੀਤਕ ਦੇਖੇ ਗਏ ਨੇ। ਚੰਗੇ ਸਾਜ਼ਿੰਦੇ ਦੇਖੇ ਗਏ ਨੇ। ਨੇਤਰਹੀਣ ਮਨੁੱਖ ਭਗਤ ਵੀ ਦੇਖੇ ਗਏ ਨੇ, ਜੈਸੇ ਕਿ ਭਗਤ ਸੂਰਦਾਸ ਜੀ। ਨੇਤਰ ਤੇ ਨਹੀਂ ਸਨ। ਸੰਸਾਰ ਨੂੰ ਵੇਖਣ ਵਿਚ ਤੇ ਸਮਰੱਥ ਨਹੀਂ ਸੀ, ਪਰ ਨਿਰੰਕਾਰ ਨੂੰ ਵੇਖ ਲਿਆ ਸੀ। ਪਦਾਰਥ ਤੇ ਨਹੀਂ ਵੇਖ ਸਕਦਾ ਸੀ ਪਰ ਪਰਮਾਤਮਾ ਨੂੰ ਦੇਖ ਲਿਆ। ਆਕਾਰ ਤੇ ਨਹੀਂ ਦਿਖਾਈ ਦਿੰਦਾ ਸੀ ਪਰ ਨਿਰਾਕਾਰ ਨੂੰ ਵੇਖ ਲਿਆ। ਤੇ ਨੇਤਰਹੀਣ ਮਨੁੱਖ ਜ਼ਿੰਦਗੀ ਦੇ ਹਰ ਸ਼ੋਬੇ ਵਿਚ ਗੰਮਤਾ ਕਰ ਸਕਦੇ ਨੇ, ਤਰੱਕੀ ਕਰ ਸਕਦੇ ਨੇ। ਸੰਸਾਰ ਦੇ ਇਤਿਹਾਸ ਵਿਚ ਐਸਾ ਇਕ ਵੀ ਮਨੁੱਖ ਨਹੀਂ ਮਿਲਦਾ ਕਿ ਉਹ ਹੋਵੇ ਗੂੰਗਾ ਅਤੇ ਰਾਜਨੀਤੀ ਦਾ ਪੰਡਿਤ ਹੋਵੇ। ਹੋਵੇ ਗੂੰਗਾ ਪਰ ਕਵੀ ਹੋਵੇ, ਦਾਰਸ਼ਨਿਕ ਹੋਵੇ, ਚਿੰਤਕ ਹੋਵੇ ਯਾ ਸੰਗੀਤਕਾਰ ਹੋਵੇ, ਯਾ ਭਗਤ ਹੋਵੇ। ਗੂੰਗੇ ਵਾਸਤੇ ਵਿਕਾਸ ਦੇ ਸਾਰੇ ਦੁਆਰ ਬੰਦ ਨੇ। ਇਸ ਵਾਸਤੇ ਗੂੰਗਾ ਬੜਾ ਤਰਸ-ਯੋਗ ਹੈ। ਉਸ ਤੇ ਤਰਸ ਕਰਨਾ ਚਾਹੀਦਾ ਹੈ, ਕਿਉਂਕਿ ਉਸ ਦੇ ਕੋਲ ਥੋੜੇ ਜਿਹੇ ਇਸ਼ਾਰੇ ਨੇ, ਉਹ ਵੀ ਹਰ ਇਕ ਬੰਦਾ ਨਹੀਂ ਸਮਝ ਸਕਦਾ। ਇਸ ਵਾਸਤੇ ਪੰਜਾਬ ਦੇ ਵਿਚ ਤੇ ਕਹਿੰਦੇ ਨੇ ਕਿ ਗੂੰਗੇ ਦੇ ਇਸ਼ਾਰੇ ਗੂੰਗੇ ਦੀ ਮਾਂ ਜਾਣੇ, ਹੋਰ ਕੌਣ ਜਾਣੇ। ਸਿਰਫ਼ ਥੋੜਾ ਜਿਹਾ ਮਾਂ ਨੂੰ ਪਤਾ ਚਲਦਾ ਹੈ ਕਿ ਇਹ ਗੂੰਗਾ ਕੀ ਕਹਿ ਰਿਹਾ ਹੈ। ਪੜੋਸੀਆਂ ਨੂੰ ਨਹੀਂ ਪਤਾ ਚਲਦਾ। ਦੂਰ-ਦੁਰੇਡਿਆਂ ਨੂੰ ਨਹੀਂ ਪਤਾ ਚਲਦਾ। ਇਸ ਵਾਸਤੇ ਗੂੰਗੇ ਦੇ ਮਿੱਤਰ ਵੀ ਨਹੀਂ ਹੁੰਦੇ, ਦੋਸਤ ਵੀ ਨਹੀਂ ਹੁੰਦੇ, ਕਿਉਂਕਿ ਬੋਲ-ਚਾਲ ਹੀ ਨਹੀਂ। ਸੰਬੰਧ ਬੋਲ-ਚਾਲ ਨਾਲ ਜੁੜਦੇ ਨੇ। ਜਿੱਥੇ ਮਨੁੱਖ ਦੇ ਸੰਬੰਧ ਬੜੇ ਗੂੜ੍ਹੇ ਹੋਣ, ਮਨੁੱਖ ਕਹਿ ਦਿੰਦਾ ਹੈ ਕਿ ਓਥੇ ਸਾਡੀ ਬੋਲ-ਚਾਲ ਚੰਗੀ ਹੈ ਪਰ ਜਿੱਥੇ ਸੰਬੰਧ ਟੁੱਟ ਗਏ ਹੋਣ, ਮਨੁੱਖ ਕਹਿ ਦਿੰਦਾ ਹੈ, ਓਥੇ ਸਾਡੀ ਬੋਲ-ਚਾਲ ਨਹੀਂ ਹੈ। ਵੇਖਦਾ ਤੇ ਦੁਸ਼ਮਨ ਵੀ ਦੁਸ਼ਮਨ ਨੂੰ ਹੈ ਲੇਕਿਨ ਬੋਲਦਾ ਨਹੀਂ। ਬੋਲਦਿਆਂ ਹੀ ਸੰਬੰਧ ਜੁੜ ਜਾਂਦੇ ਨੇ। ਵੇਖਣ ਨਾਲ ਸੰਬੰਧ ਨਹੀਂ ਜੁੜਦੇ, ਬੋਲਣ ਨਾਲ ਸੰਬੰਧ ਜੁੜਦੇ ਨੇ। ਕੁਛ ਐਸਾ ਬੋਲਣਾ ਹੈ ਕਿ ਦੁਸ਼ਮਨ ਵੀ ਮਿੱਤਰ ਬਣ ਜਾਂਦਾ ਹੈ। ਕੁਛ ਐਸੇ ਬੋਲ ਨੇ ਸੰਸਾਰ ਵਿਚ ਲੋਗ ਦੋਸਤ ਹੋ ਜਾਂਦੇ ਨੇ, ਬੇਗਾਨੇ ਆਪਣੇ ਹੋ ਜਾਂਦੇ ਨੇ। ਐਸਾ ਕੁਛ ਬੋਲਣਾ ਹੈ ਜੋ

ਸੰਸਾਰ ਨਾਲ ਸੰਬੰਧ ਜੋੜਦਾ ਹੈ। ਹੈਨ ਐਸੇ ਕੁਛ ਬੋਲ ਜੋ ਨਿਰੰਕਾਰ ਨਾਲ ਸੰਬੰਧ ਜੋੜਦੇ ਨੇ। ਪਰਮਾਤਮਾ ਨਾਲ ਸੰਬੰਧ ਜੋੜਦੇ ਨੇ :-

***ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥*** (ਜਪੁ ਜੀ ਸਾਹਿਬ)

ਸੰਸਾਰ ਵਿਚ ਪਹਿਲੇ ਅਸੀਂ ਵੇਖਦੇ ਹਾਂ ਫਿਰ ਬੋਲਦੇ ਹਾਂ ਪਰ ਧਰਮ ਦੀ ਦੁਨੀਆਂ ਵਿਚ ਤਾਂ ਪਹਿਲੇ ਬੋਲਣਾ ਪਏਗਾ, ਜਪਣਾ ਪਵੇਗਾ ਫਿਰ ਪਰਮਾਤਮਾ ਦੀ ਝਲਕ ਦਿਖਾਈ ਦਿੰਦੀ ਹੈ, ਫਿਰ ਉਸ ਦਾ ਪ੍ਰਕਾਸ਼ ਦਿਖਾਈ ਦਿੰਦਾ ਹੈ। ਇਸ ਵਾਸਤੇ ਬੋਲਣ ਦੀ ਬੜੀ ਭਾਰੀ ਮਹਿਮਾ ਹੈ। ਬਹੁਤ ਵੱਡੀ ਮਹਿਮਾ ਹੈ। ਜਦ ਸੰਸਾਰ ਦੀ ਉਤਪਤੀ ਬੋਲ ਤੋਂ ਹੋਈ ਏ, ਸ਼ਬਦ ਤੋਂ ਹੋਈ ਏ ਤੇ ਬੋਲ ਕੇ ਹੀ ਮਨੁੱਖ ਨਿਰੰਕਾਰ ਨਾਲ ਜੁੜ ਸਕਦਾ ਹੈ :-

***ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥*** (ਅੰਗ ੮੫੩)

ਸ਼ਬਦ ਦੇ ਦੁਆਰਾ ਸਾਡਾ ਆਉਣਾ ਹੋਇਆ ਹੈ, ਇਸ ਲਈ ਸ਼ਬਦ ਦੇ ਦੁਆਰਾ ਸਾਡੀ ਵਾਪਸੀ ਹੋਵੇਗੀ।

***ਉਤਪਤਿ ਪਰਲਉ ਸਬਦੇ ਹੋਵੈ॥ ਸਬਦੇ ਹੀ ਫਿਰਿ ਓਪਤਿ ਹੋਵੈ॥***

(ਅੰਗ ੧੧੭)

outapat paralo sabadae hovai.
sabadae hee fir oupat hovai.
*Creation and destruction happen*
*through the Word of the Shabad.*
*Through the Shabad, creation happens again.*



ਇਹ ਉਤਪਤੀ, ਇਹ ਪਰਲੋ ਸ਼ਬਦ ਤੋਂ ਹੋ ਰਹੀ ਹੈ। ਤੇ ਸ਼ਬਦਾਂ ਦੀ ਆਪਣੀ ਮਹਿਮਾ ਹੈ, ਬੜੀ ਮਹਾਨਤਾ ਹੈ। ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੱਖਰਾਂ ਦੀ ਵੀ ਮਹਿਮਾ ਲਿਖੀ ਹੈ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ। ਇਕ ਬਾਣੀ ਦਾ ਨਾਮ ਵੀ ਬਾਵਨ ਅਖਰੀ ਹੈ। ਭਗਤ ਕਬੀਰ ਜੀ ਨੇ ਵੀ ਅੱਖਰਾਂ ਦੀ ਮਹਿਮਾ ਲਿਖੀ ਹੈ। ਆਸਾ ਮਹਲਾ ੧ ਪਟੀ ਲਿਖੀ, ਧੰਨ ਗੁਰੂ ਨਾਨਕ ਦੇਵ ਜੀ ਨੇ ਅੱਖਰਾਂ ਦੀ ਮਹਿਮਾ ਲਿਖੀ ਹੈ। ਗੁਰੂ ਅਮਰਦਾਸ ਜੀ ਮਹਾਰਾਜ ਜੀ ਨੇ ਵੀ ਅੱਖਰਾਂ ਦੀ ਮਹਿਮਾ ਲਿਖੀ ਹੈ। ਜ਼ਰਾ ਸੋਚੋ ਮਨੁੱਖ ਦੇ ਕੋਲੋਂ ਅਲਫ਼ਾਜ਼ ਖੋਹ ਲਈਏ, ਸਾਰਾ ਵਿਕਾਸ ਰੁਕ ਜਾਏਗਾ। ਗੂੰਗਾ ਮਨੁੱਖ ਵਪਾਰ ਨਹੀਂ ਕਰ ਸਕਦਾ। ਗੂੰਗਾ ਮਨੁੱਖ ਟੀਚਰ ਯਾ ਪ੍ਰੋਫੈਸਰ ਨਹੀਂ ਬਣ ਸਕਦਾ। ਗੂੰਗਾ ਮਨੁੱਖ ਕਿਸੇ ਥਾਂ ਤੇ ਮੁਲਾਜ਼ਮਤ ਵੀ ਨਹੀਂ ਕਰ ਸਕਦਾ। ਬੋਲ-ਚਾਲ ਤੇ ਚਾਹੀਦੀ ਹੈ। ਉਹ ਉਸ ਕੋਲ ਹੈ ਨਹੀਂ। ਸਾਰਾ ਵਿਕਾਸ ਬੋਲ-ਚਾਲ ਤੇ ਖੜਾ ਹੈ। ਇੱਕ ਸਿਆਣਾ ਮਹਿਮਾਨ ਫੌਰਨ ਅੰਦਾਜ਼ਾ ਲਾ ਲੈਂਦਾ ਹੈ, ਬਈ ਵਕਤੀ ਤੌਰ ਤੇ ਪਤੀ ਪਤਨੀ ਦੇ ਸੰਬੰਧ ਟੁੱਟੇ ਹੋਏ ਨੇ। ਉਹ ਕਿਸ ਤਰ੍ਹਾਂ? ਆਪਸ ਵਿਚ ਬੋਲਦੇ ਹੀ ਨਹੀਂ। ਫੌਰਨ ਅੰਦਾਜ਼ਾ ਲਗ ਜਾਂਦਾ ਹੈ ਕਿ ਦੋ ਭਰਾਵਾਂ ਦੇ ਸੰਬੰਧ ਟੁੱਟੇ ਹੋਏ ਨੇ। ਕਿਉਂ, ਕਿਸ ਤਰ੍ਹਾਂ?

ਕਿਉਂਕਿ ਬੋਲਦੇ ਨਹੀਂ। ਬੋਲ-ਚਾਲ ਨਹੀਂ ਹੈ। ਅਗਰ ਬੋਲ-ਚਾਲ ਨਹੀਂ ਹੈ ਤੋ ਭਾਈਚਾਰਾ ਖ਼ਤਮ ਹੋ ਜਾਂਦਾ ਹੈ। ਜੇਕਰ ਲੰਬੀ ਬੋਲ-ਚਾਲ ਬੰਦ ਹੋ ਜਾਏ, ਪਤੀ ਪਤਨੀ ਦੇ ਸੰਬੰਧ ਟੁੱਟ ਜਾਂਦੇ ਨੇ। ਸਾਰੇ ਸੰਬੰਧ ਤੇ ਬੋਲ-ਚਾਲ ਤੇ ਖੜੇ ਨੇ। ਭਰਾ ਦੇ ਸੰਬੰਧ, ਪੁੱਤਰ ਦੇ ਸੰਬੰਧ, ਪਿਤਾ ਦੇ ਸੰਬੰਧ, ਮਾਂ ਦੇ ਸੰਬੰਧ, ਪਤਨੀ ਦੇ ਸੰਬੰਧ, ਪਤੀ ਦੇ ਸੰਬੰਧ, ਭੈਣਾਂ ਦੇ ਸੰਬੰਧ, ਪੜੋਸੀਆਂ ਦੇ ਸੰਬੰਧ। ਸੰਸਾਰ ਦੇ ਸਾਰੇ ਸੰਬੰਧ ਬੋਲ-ਚਾਲ ਤੇ ਖੜੇ ਨੇ। ਇਸ ਵਾਸਤੇ ਜ਼ਬਾਨ ਦੀ ਬੜੀ ਮਹਿਮਾ ਹੈ। ਜ਼ਬਾਨ ਦੀ ਬੜੀ ਬਰਕਤ ਹੈ। ਅਗਰ ਇਹ ਠੀਕ ਢੰਗ ਨਾਲ ਚਲੇ ਤੋ ਪਰਮਾਤਮਾ ਨਾਲ ਜੋੜ ਦਿੰਦੀ ਹੈ। ਸਿਰਫ਼ ਜ਼ਬਾਨ ਦੇ ਨਾਲ ਸਾਡੀ ਸੁਰਤ ਜੁੜੇ, ਸਾਡਾ ਧਿਆਨ ਜੁੜੇ, ਸ਼ਬਦ ਨਾਲ ਸਾਡਾ ਧਿਆਨ ਜੁੜੇ ਤੋ ਭਗਵਾਨ ਦੇ ਨਾਲ ਮਨੁੱਖ ਜੁੜ ਜਾਂਦਾ ਹੈ, ਸ਼ਬਦ ਜੋੜ ਦਿੰਦੇ ਨੇ। ਇਹੀ ਕਾਰਨ ਹੈ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸ਼ਬਦਾਂ ਦੇ ਭੰਡਾਰ ਨੇ। ਸ਼ਬਦ ਗੁਰੂ ਨੇ ਔਰ ਇਹਨਾਂ ਸ਼ਬਦਾਂ ਨੂੰ ਸਿਜਦਾ ਪਰਮਾਤਮਾ ਨੂੰ ਸਿਜਦਾ ਹੈ, ਕਿਉਂਕਿ ਇਹਨਾਂ ਸ਼ਬਦਾਂ ਵਿਚ ਪਰਮਾਤਮਾ ਹੈ। ਇਹਨਾਂ ਅੱਖਰਾਂ ਵਿਚ ਪ੍ਰਭੂ ਦਾ ਗਿਆਨ ਹੈ। ਇਹਨਾਂ ਬੋਲਾਂ ਵਿਚ ਈਸ਼ਵਰ ਦਾ ਨਾਮ ਹੈ। ਇੱਕ ਇੱਕ ਅੱਖਰ ਨੂੰ ਸਿਜਦਾ ਪ੍ਰਭੂ ਦੇ ਨਾਮ ਨੂੰ ਸਿਜਦਾ ਹੈ। ਪ੍ਰਭੂ ਦੇ ਗਿਆਨ ਨੂੰ ਸਿਜਦਾ ਹੈ।

ਅਗਰ ਪ੍ਰਕਾਸ਼ ਦੇ ਅੱਗੇ ਕੋਈ ਹੱਥ ਜੋੜ ਕੇ ਖੜਾ ਹੈ ਤੋ ਮਾਨੋ ਸੂਰਜ ਦੇ ਅੱਗੇ ਖੜਾ ਹੈ। ਅਗਰ ਗਿਆਨ ਸਰੂਪ ਸ਼ਬਦਾਂ ਦੇ ਅੱਗੇ ਕੋਈ ਸਿਜਦਾ ਕਰਦਾ ਹੈ ਤੋ ਉਹ ਫਿਰ ਭਗਵਾਨ ਨੂੰ ਸਿਜਦਾ ਕਰਦਾ ਹੈ। ਇਸ ਵਾਸਤੇ ਜੋ ਵਿਆਪਕ ਨਹੀਂ ਹੈ ਉਹ ਗੁਰੂ ਵੀ ਨਹੀਂ ਹੈ ਔਰ ਜੋ ਵਿਆਪਕ ਨਹੀਂ, ਉਹ ਪ੍ਰਭੂ ਵੀ ਨਹੀਂ। ਵਿਆਪਕ ਹੈ ਪਰਮਾਤਮਾ ਪ੍ਰਕਾਸ਼ ਦੇ ਰੂਪ ਵਿਚ, ਵਿਆਪਕ ਹੈ ਗੁਰੂ ਸ਼ਬਦ ਦੇ ਰੂਪ ਵਿਚ। ਸ਼ਬਦ ਦਾ ਜਪ ਅਸੀਂ ਕਿਧਰੇ ਵੀ ਕਰ ਸਕਦੇ ਹਾਂ। ਉਜਾੜ ਵਿਚ ਬੈਠੇ ਹਾਂ, ਬੀਆਬਾਨ ਜੰਗਲ ਵਿਚ ਬੈਠੇ ਹਾਂ, ਸਫ਼ਰ ਵਿਚ ਹਾਂ, ਕਿਧਰੇ ਵੀ ਬਾਣੀ ਜਪਣੀ ਸ਼ੁਰੂ ਕੀਤੀ, ਕਿਧਰੇ ਵੀ ਪਰਮਾਤਮਾ ਦਾ ਨਾਮ ਬੋਲਣਾ ਸ਼ੁਰੂ ਕੀਤਾ, ਸੰਬੰਧ ਜੁੜ ਜਾਣਗੇ।

ਸ਼ਬਦਾਂ ਦੇ ਰਾਹੀਂ ਸਾਰਾ ਵਿਕਾਸ ਹੋਇਆ ਹੈ, ਚਾਹੇ ਇਹ ਵਿਕਾਸ ਸਮਾਜਿਕ ਹੈ, ਆਰਥਿਕ ਹੈ, ਰਾਜਨੀਤਕ ਹੈ ਯਾ ਧਾਰਮਿਕ ਹੈ। ਅਗਰ ਮਨੁੱਖ ਕੋਲੋਂ ਸਿਰਫ਼ ਸ਼ਬਦ ਖੋਹ ਲਈਏ, ਸੰਬੰਧ ਟੁੱਟ ਜਾਣਗੇ ਸਮਾਜਿਕ, ਵਿਕਾਸ ਰੁਕ ਜਾਏਗਾ ਆਰਥਿਕ, ਖ਼ਤਮ ਹੋ ਜਾਏਗੀ ਰਾਜਨੀਤੀ ਔਰ ਧਰਮ ਦੇ ਦੁਆਰ ਵੀ ਬੰਦ ਹੋ ਜਾਣਗੇ। ਸਾਰਾ ਵਿਕਾਸ ਸ਼ਬਦਾਂ ਦੇ ਆਲੇ-ਦੁਆਲੇ ਘੁੰਮ ਰਿਹਾ ਹੈ। ਸਾਰੀ ਰੌਣਕ ਸ਼ਬਦਾਂ ਕਰਕੇ ਬਣੀ ਹੋਈ ਹੈ। ਇਸੇ ਵਾਸਤੇ ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਨੇ :-

*ਪਵਨ ਅਰੰਭੁ ਸਤਿਗੁਰ ਮਤਿ ਵੇਲਾ॥*
*ਸਬਦੁ ਗੁਰੂ ਸੁਰਤਿ ਧੁਨਿ ਚੇਲਾ॥* (ਅੰਗ ੯੪੩)

pavan aranbh satgur matt vaelaa.
sabad guroo surat dhun chaelaa.

*From the air came the beginning.*
*This is the age of the True Guru's Teachings.*
*The Shabad is the Guru, upon whom I lovingly focus my consciousness; I am the chaylaa, the disciple.*

-----

***ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥***
***ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥ ੫॥***

(ਅੰਗ ੯੮੨)

bani guru guru hai bani vich bani anmrit saarae.
gur bani kehai saevak jan manai partakh guru nistarae.5.
*The Word, the Bani is Guru, and Guru is the Bani.*
*Within the Bani, the Ambrosial Nectar is contained.*
*If His humble servant believes,*
*and acts according to the Words of the Guru's Bani,*
*then the Guru, in person, emancipates him.5.*

ਜਿਨ੍ਹਾਂ ਸ਼ਬਦਾਂ ਵਿਚ ਪਰਮਾਤਮਾ ਹੈ, ਗੁਰੂ ਪਰਤੱਖ ਹੈ। ਸਾਹਮਣੇ ਪਰਤੱਖ ਹੈ। ਇਹ ਸ਼ਬਦ ਪਰਤੱਖ ਰੂਪ ਵਿਚ ਈਸ਼ਵਰ ਦੇ ਨਾਲ ਜੋੜ ਦੇਣਗੇ, ਪ੍ਰਭੂ ਨਾਲ ਜੋੜ ਦੇਣਗੇ।

ਇਸ ਸੰਬੰਧ ਵਿਚ ਇੱਕ ਛੋਟੀ ਜਿਹੀ ਗਾਥਾ। ਜੈਸੇ ਹਰਨਾਖਸ਼ ਦੇ ਘਰ ਪ੍ਰਹਲਾਦ ਹੋ ਗਿਆ ਸੀ। ਇਸੇ ਤਰ੍ਹਾਂ ਹੀ ਮੁਗ਼ਲ ਸਮਰਾਟ ਔਰੰਗਜ਼ੇਬ ਦੇ ਘਰ ਜੇਬਲਨਸਾ, ਉਸ ਦੀ ਚਹੇਤੀ ਲੜਕੀ, ਬਹੁਤ ਅੱਛੀ ਕਵਿਤਰੀ ਸੀ, ਸ਼ਾਇਰਾ ਸੀ, ਵਿਦਵਾਨ ਸੀ, ਆਲਿਮ ਫ਼ਾਜ਼ਲ ਸੀ। ਉਸ ਨੇ ਕੁਛ ਉਪਨਿਸ਼ਦਾਂ ਦਾ ਤਰਜੁਮਾ ਫ਼ਾਰਸੀ ਵਿਚ ਕੀਤਾ ਸੀ, ਪਰਸ਼ੀਅਨ ਵਿਚ ਕੀਤਾ ਸੀ। ਪਰ ਕੁਛ ਪਰਸ਼ੀਅਨ ਸੂਫ਼ੀ ਫ਼ਕੀਰਾਂ ਦੇ ਕਲਾਮ ਸੰਸਕ੍ਰਿਤ ਵਿਚ ਅਨੁਵਾਦ ਕੀਤੇ ਸਨ। ਸੰਸਕ੍ਰਿਤ, ਅਰਬੀ, ਫ਼ਾਰਸੀ ਦੀ ਉਹ ਮਹਾਂ ਪੰਡਿਤ ਸੀ, ਵਿਦਵਾਨ ਸੀ। ਉਸ ਦੇ ਬੋਲਾਂ ਵਿਚ ਕਿਧਰੇ-ਕਿਧਰੇ ਗਹਿਰਾਈ ਵੀ ਏ। ਜਦ ਰਾਗਾਂ ਦੇ ਉੱਤੇ ਬੰਦਿਸ਼ ਲਾ ਦਿੱਤੀ ਗਈ, ਬਈ ਸੰਗੀਤ ਪੜ੍ਹਨਾ, ਗਾਇਨ ਕਰਨਾ ਗੁਨਾਹ ਹੈ। ਮੁਮਾਨਅਤ ਹੋ ਗਈ, ਉਸ ਵਕਤ ਜੇਬਲਨਸਾ ਬੋਲੀ ਇੱਕ ਕੋਇਲ ਨੂੰ ਵੇਖ ਕੇ, ਜੋ ਅੰਬ ਦੇ ਬੂਟੇ ਤੇ ਬੈਠੀ ਕੂ-ਕੂ ਕਰ ਰਹੀ ਸੀ, ਨਗ਼ਮਾ-ਜਨ ਸੀ। ਉਸ ਨੂੰ ਮੁਖ਼ਾਤਬ ਹੋ ਕੇ, ਆਪਣੇ ਅੱਬਾ ਨੂੰ ਸੁਣਾਉਂਦੀ ਏ:-

***ਦਮ ਦਰ ਗਲੂ ਐਹ ਫ਼ਰਦੇ ਖੁਸ਼ ਐਹ ਅੰਧਲੀਬੇ ਨਾਦਾਂ***
***ਨਾਜ਼ੁਕ ਮਿਜ਼ਾਜ਼ੇ ਸ਼ਾਹਾਂ ਤਾਬੇ ਸੁਖੇ ਨਾਦਾਰਦ।***

ਐ ਕੋਇਲ ਚੁੱਪ ਕਰ ਜਾਹ। ਸ਼ਹਿਨਸ਼ਾਹਾਂ ਦਾ ਮਿਜ਼ਾਜ ਬੜਾ ਨਾਜ਼ੁਕ ਹੁੰਦਾ ਹੈ। ਸੰਗੀਤ ਨਹੀਂ ਸੁਣ ਸਕਦੇ, ਰਾਗ ਨਹੀਂ ਸੁਣ ਸਕਦੇ। ਅਹਿਸਾਸ ਕਰਾਇਆ ਆਪਣੇ

ਅੱਬਾ ਨੂੰ ਕਿ ਪੰਛੀਆਂ ਦੀ ਚਹਿਚਹਾਹਟ ਵਿਚ ਸੰਗੀਤ ਹੈ, ਬੱਦਲਾਂ ਦੀ ਗਰਜਣ ਵਿਚ ਰਾਗ ਹੈ, ਪਵਣ ਦੀ ਛਾਂ-ਛਾਂ ਵਿਚ ਸੰਗੀਤ ਹੈ। ਜ਼ੱਰੇ-ਜ਼ੱਰੇ ਵਿਚ ਸੰਗੀਤ ਵਿਆਪਕ ਹੈ। ਸੰਗੀਤ ਪਰਮਾਤਮਾ ਹੈ, ਪਰਮਾਤਮਾ ਦੀ ਆਵਾਜ਼ ਹੈ, ਰੂਹ ਦੀ ਗ਼ਿਜ਼ਾ ਹੈ। ਪ੍ਰੇਮ ਦੀਆਂ ਵੀ ਬੜੀਆਂ ਬਾਰੀਕੀਆਂ ਉਸ ਨੇ ਬਿਆਨ ਕੀਤੀਆਂ ਨੇ। ਪਤਝੜ ਦੀ ਰੁੱਤ ਸੀ ਔਰ ਦਰੱਖ਼ਤ ਨੰਗੇ ਖੜੇ ਕਿਉਂਕਿ ਪੱਤੇ ਝੜ ਗਏ ਨੇ। ਗੁਲਾਬ ਦਾ ਬਾਗੀਚਾ, ਸੁੱਕੇ ਕੰਡੇ ਔਰ ਬੂਟੇ ਰਹਿ ਗਏ ਨੇ, ਨਾ ਪੱਤੀਆਂ ਨਾ ਗੁਲਾਬ ਲੇਕਿਨ ਓਥੇ ਉਸੇ ਹੀ ਬੂਟੇ ਤੇ ਬੈਠੀ ਇਕ ਬੁਲਬੁਲ ਨਗ਼ਮਾ-ਜਨ ਹੈ। ਕੰਡਿਆਂ ਵਿਚ ਬੈਠੀ ਚਹਿਚਹਾ ਰਹੀ ਹੈ। ਉਸ ਵਕਤ ਜੇਬਲਨਸਾ ਉਸ ਬੁਲਬੁਲ ਨੂੰ ਕਹਿੰਦੀ ਹੈ, ਫੁੱਲ ਤੇ ਹੈ ਕੋਈ ਨਹੀਂ ਜਿਨ੍ਹਾਂ ਨੂੰ ਵੇਖ ਕੇ ਤੂੰ ਚਹਿਚਹਾਉਂਦੀ ਏਂ। ਕਿਉਂ ਚਹਿਚਹਾ ਰਹੀ ਏਂ, ਕਿਉਂ ਗੀਤ ਗਾ ਰਹੀ ਏਂ। ਫੁੱਲ ਤੇ ਕੋਈ ਨਹੀਂ, ਚਮਨ ਤੇ ਉਜੜਿਆ ਪਿਆ ਹੈ, ਮੌਸਿਮੇ-ਖ਼ਿਜ਼ਾਂ ਹੈ, ਪੱਤਝੜ ਦੀ ਰੁੱਤ ਹੈ। ਕੋਇਲ ਦੇ ਅਨੁਭਵ ਨੂੰ ਇਹ ਜ਼ੇਬਲਨਸਾਂ ਆਪਣੇ ਪ੍ਰੇਮ ਦਾ ਅਨੁਭਵ ਬਣਾ ਕੇ ਜਗਤ ਦੇ ਸਾਹਮਣੇ ਰੱਖਦੀ ਹੈ।

***ਸ਼ੌਕੇ ਬੁਲਬੁਲ ਕਮ ਨ ਗ਼ਰਦਦ ਗ਼ਰ ਰਵਦ ਗੁਲ ਅਸ ਚਮਨ***

ਠੀਕ ਹੈ ਚਮਨ ਤੋਂ ਫੁੱਲ ਚਲਾ ਗਿਆ, ਭਾਵੇਂ ਬਗੀਚੇ ਵਿਚ ਫੁੱਲ ਨਹੀਂ ਹਨ, ਕੰਡੇ ਹੀ ਕੰਡੇ ਨੇ ਪਰ ਮੇਰਾ ਸ਼ੌਕ ਕਮ ਨਹੀਂ ਹੋਇਆ, ਬੁਲਬੁਲ ਕਹਿੰਦੀ ਏ। ਮੇਰੇ ਪਿਆਰ ਵਿਚ ਕਮੀ ਨਹੀਂ ਆਈ, ਕਿਉਂ?



***ਸ਼ੌਕੇ ਬੁਲਬੁਲ ਕਮ ਨ ਗ਼ਰਦਦ ਗ਼ਰ ਰਵਦ ਗੁਲ ਅਸ ਚਮਨ***
***ਹੁਸਨ ਬੇ ਬੁਨਿਆਦ ਅਸਤ ਇਸ਼ਕ ਬੇ ਬੁਨਿਆਦ ਨੇਸਤ।***

ਹੁਸਨ, ਰੰਗ ਰੂਪ ਨਾਸਵੰਤ ਹੈ, ਪਿਆਰ ਨਾਸਵੰਤ ਨਹੀਂ ਹੈ। ਪਹਿਲੇ ਮੈਂ ਫੁੱਲ ਨੂੰ ਵੇਖ ਕੇ ਨਗ਼ਮੇ ਅਲਾਪਦੀ ਸੀ ਹੁਣ ਮੈਂ ਫੁੱਲ ਨੂੰ ਯਾਦ ਕਰਕੇ ਨਗ਼ਮੇ ਅਲਾਪ ਰਹੀ ਹਾਂ। ਇਸ ਤਰ੍ਹਾਂ ਪਿਆਰ ਦੇ ਨਮੂਨੇ, ਗਿਆਨ ਦੇ ਨਮੂਨੇ, ਆਤਮ ਵਿਦਵਤਾ ਦੇ ਨਮੂਨੇ ਉਸ ਨੇ ਆਪਣੀ ਸ਼ਾਇਰੀ ਵਿਚ ਓਢੇਲ ਕੇ ਰੱਖੇ। ਇੱਕ ਸੂਫ਼ੀ ਸੰਤ ਕਿਧਰੇ ਮੁਤਾਸਿਰ ਹੋਇਆ, ਬੜਾ ਪ੍ਰਭਾਵਿਤ ਹੋਇਆ। ਉਸ ਨੇ ਔਰੰਗਜ਼ੇਬ ਦੇ ਦਰਬਾਰ ਵਿਚ ਅਰਜ਼ੀ ਪੇਸ਼ ਕੀਤੀ, ਆਖਿਆ ਇਹ ਤੁਹਾਡੀ ਚਹੇਤੀ ਲੜਕੀ ਜ਼ੇਬਲਨਸਾਂ, ਇਹਦੇ ਵਿਚ ਅੱਲਾਹ ਦਾ ਨੂਰ ਹੈ। ਮੈਂ ਇਸ ਦੀ ਜ਼ਿਆਰਤ ਕਰਨਾ ਚਾਹੁੰਦਾ ਹਾਂ, ਦੀਦਾਰ ਕਰਨਾ ਚਾਹੁੰਦਾ ਹਾਂ, ਦੇਖਣਾ ਚਾਹੁੰਦਾ ਹਾਂ। ਪਰਦੇ ਦਾ ਹਾਮੀ ਔਰ ਇਸਲਾਮ ਵਿਚ ਪਰਦਾ, ਆਪੇ ਤੋਂ ਬਾਹਰ ਹੋਇਆ ਔਰੰਗਜ਼ੇਬ ਲੇਕਿਨ ਸਾਹਮਣੇ ਫ਼ਕੀਰ ਹੈ। ਉਸ ਨੂੰ ਕਿਹਾ, ਕਲ੍ਹ ਆਉਣਾ। ਕਲ੍ਹ ਜੁਆਬ ਦਿਆਂਗਾ। ਔਰੰਗਜ਼ੇਬ ਦਾ ਮਿਜ਼ਾਜ ਬਿਗੜਿਆ ਹੋਇਆ, ਜੈਸੇ ਮਹੱਲਾਂ ਵਿਚ ਗਿਆ। ਪੁੱਛਦੀ ਹੈ ਜ਼ੇਬਲਨਸਾਂ, ਅੱਬਾ ਹਜ਼ੂਰ, ਮਿਜ਼ਾਜ ਤੇ ਠੀਕ ਹੈ? ਅਰਜ਼ੀ ਅੱਗੇ ਰੱਖ ਦਿੱਤੀ, ਉਸ ਨੇ ਪੜ੍ਹੀ ਤੇ ਖਿੜ ਖਿੜਾ ਕੇ ਜ਼ੇਬਲਨਸਾਂ ਹੱਸ ਪਈ। ਬਾਦਸ਼ਾਹ ਕਹਿੰਦਾ ਬੇਟਾ! ਤੂੰ ਤੇ ਇਸ ਤਰ੍ਹਾਂ ਹੱਸੀ ਹੈਂ, ਜੈਸੇ ਕਿਸੇ ਪਾਗ਼ਲ ਤੇ ਹੱਸੀਦਾ ਹੈ, ਮੂਰਖ ਤੇ ਹੱਸੀਦਾ ਹੈ।

ਜ਼ੇਬਲਨਸਾਂ ਕਹਿੰਦੀ ਏ, ਹਾਂ, ਇਸ ਤਰ੍ਹਾਂ ਦੀ ਲਿਖਤ, ਇਸ ਤਰ੍ਹਾਂ ਦੀ ਮੰਗ ਕੋਈ ਮੂਰਖ ਕਰ ਸਕਦਾ ਹੈ। ਔਰੰਗਜ਼ੇਬ ਕਹਿੰਦਾ, ਨਹੀਂ ਉਹ ਤੇ ਮੂਰਖ ਨਹੀਂ ਬਲਕਿ ਪੜ੍ਹਿਆ ਲਿਖਿਆ ਹੈ, ਸ਼ਾਇਰ ਹੈ। ਪਰ ਜ਼ੇਬਲਨਸਾਂ ਕਹਿੰਦੀ ਮੁਖੜੇ ਦੇ ਉੱਤੇ ਕੋਈ ਦਾਗ਼ ਹੋਵੇ ਤਾਂ ਖ਼ੁਦ ਨਹੀਂ ਦਿਖਾਈ ਦਿੰਦਾ, ਦੂਜੇ ਨੂੰ ਦਿਖਾਈ ਦਿੰਦਾ ਹੈ। ਬਹੁਤ ਵੱਡੇ ਸਿਆਣੇ ਮਨੁੱਖ ਨੂੰ ਵੀ ਆਪਣੀ ਮੂਰਖਤਾ ਦਿਖਾਈ ਨਹੀਂ ਦਿੰਦੀ, ਦੂਜੇ ਨੂੰ ਦਿਖਾਈ ਦਿੰਦੀ ਹੈ। ਮੈਂ ਇਸ ਅਰਜ਼ੀ ਦੇ ਥੱਲੇ ਇਕ ਸ਼ੇਅਰ ਲਿਖਦੀ ਹਾਂ, ਉਸ ਨੂੰ ਆਪਣੀ ਇਸ ਮੰਗ ਤੇ ਪਸ਼ੇਮਾਨੀ ਹੋਵੇਗੀ, ਪਛਚਾਤਾਪ ਕਰੇਗਾ। ਇਹ ਸ਼ੇਅਰ ਆਲਿਮ ਫ਼ਾਜ਼ਲਾਂ ਦੀ ਦੁਨੀਆ ਵਿਚ ਬੜਾ ਮਸ਼ਹੂਰ ਹੈ। ਸ਼ੇਅਰ ਇਹ ਹੈ :–

*ਦਰ ਸੁਖ਼ਨ ਪਿਨਹਾ ਸ਼ੁਦਮ ਦਰ ਬਰਗੇ ਗੁੱਲ ਮਾਨਿੰਦੇ ਬੂਦ*
*ਹਰ ਚੇ ਦੀਦਨ ਮਹਿਲਦਾਰੀ ਦਰ ਸੁਖਨ ਬੀਨਦ ਮਰਾ।*

ਇਸ ਦਾ ਭਾਵ, ਇਕ ਬਗੀਚਾ ਹੈ, ਚਾਰੋਂ ਪਾਸੇ ਫ਼ਸੀਲ ਹੈ, ਉੱਚੀ ਦੀਵਾਰ ਹੈ, ਬੜੇ ਫੁੱਲ ਖਿੜੇ ਹੋਏ ਨੇ ਪਰ ਦਿਖਾਈ ਨਹੀਂ ਦਿੰਦੇ। ਗੇਂਦਾ ਹੈ, ਗੁਲਾਬ ਹੈ, ਕਮਲ ਹੈ, ਚਮੇਲੀ ਹੈ, ਮੋਗਰਾ ਹੈ, ਲੇਕਿਨ ਦਿਖਾਈ ਇੱਕ ਵੀ ਨਹੀਂ ਦਿੰਦਾ। ਕਿਉਂਕਿ ਫ਼ਸੀਲ ਹੈ, ਚਾਰੋਂ ਪਾਸੇ ਦੀਵਾਰ ਹੈ। ਹਵਾ ਦੇ ਝੋਕਿਆਂ ਨਾਲ ਫੁੱਲਾਂ ਦੀ ਹਵਾ ਬਾਹਰ ਆਈ ਏ। ਦੋ ਚਲਦੇ ਹੋਏ ਰਾਹੀਆਂ ਦੇ ਦਿਮਾਗ਼ ਮੁਅੱਤਰ ਹੋਏ। ਕਹਿੰਦਾ ਹੈ ਕਿਤਨੀ ਸੁੰਦਰ ਮਹਿਕ ਗੁਲਾਬ ਦੀ ਆਈ ਹੈ, ਚਮੇਲੀ ਦੀ ਆਈ ਹੈ, ਗੇਂਦੇ ਦੀ ਆਈ ਹੈ। ਦੂਸਰਾ ਕਹਿੰਦਾ ਹੈ, ਗੇਂਦਾ ਕਿੱਥੇ ਹੈ, ਗੁਲਾਬ ਕਿੱਥੇ ਹੈ। ਪਹਿਲਾ ਕਹਿੰਦਾ ਹੋਵੇਗਾ ਕਿਧਰੇ ਪਰ ਮਹਿਕ ਆਈ ਹੈ। ਜ਼ੇਬਲਨਸਾਂ ਕਹਿ ਰਹੀ ਹੈ ਜਿਸ ਨੂੰ ਮਹਿਕ ਦੇ ਵਿਚ ਫੁੱਲ ਦੇ ਦਰਸ਼ਨ ਨਹੀਂ ਹੁੰਦੇ, ਉਸ ਨੂੰ ਫੁੱਲ ਦੇ ਦੀਦਾਰ ਕਰਨ ਦਾ ਕੋਈ ਹੱਕ ਨਹੀਂ।

*ਦਰ ਸੁਖ਼ਨ ਪਿਨਹਾ ਸ਼ੁਦਮ ਦਰ ਬਰਗੇ ਗੁੱਲ ਮਾਨਿੰਦੇ ਬੂਦ*
*ਹਰ ਚੇ ਦੀਦਨ ਮਹਿਲਦਾਰੀ ਦਰ ਸੁਖਨ ਬੀਨਦ ਮਰਾ।*

ਜਿਵੇਂ ਮਹਿਕ ਦੇ ਵਿਚ ਫੁੱਲ ਸਮਾਏ ਹੋਏ ਨੇ, ਤਿਵੇਂ ਸ਼ਬਦਾਂ ਵਿਚ ਹੀ ਪਰਮਾਤਮਾ ਸਮਾਇਆ ਹੋਇਆ ਹੈ, ਸ਼ਬਦਾਂ ਵਿਚ ਹੀ ਗੁਰੂ ਸਮਾਇਆ ਹੋਇਆ ਹੈ। ਨਜ਼ਲਾ ਲੱਗਿਆ ਹੋਇਆ ਹੋਵੇ ਤੇ ਮਹਿਕ ਨਹੀਂ ਆਏਗੀ। ਇਸ ਤਰ੍ਹਾਂ ਬਹੁਤ ਜੜ੍ਹਤਾ ਹੋਵੇ, ਬੜੀ ਮੂੜ੍ਹਤਾ ਹੋਵੇ, ਸ਼ਬਦ ਵਿਚੋਂ ਪ੍ਰਭੂ ਦੀ ਝਲਕ ਨਹੀਂ ਮਿਲੇਗੀ, ਵਰਨਾ ਸ਼ਬਦ ਹਰ ਵਕਤ ਪਰਮਾਤਮਾ ਦੀ ਝਲਕ ਪੇਸ਼ ਪਏ ਕਰਦੇ ਨੇ। ਬੋਲ ਹਰ ਵਕਤ ਪਰਮਾਤਮਾ ਨੂੰ ਪ੍ਰਗਟ ਕਰਦੇ ਨੇ। ਕੋਈ ਐਸਾ ਬੋਲ ਜਿਸ ਵਿਚ ਬੰਦੇ ਨੇ ਗਾਲ੍ਹ ਕੱਢੀ ਏ, ਅਗਲੇ ਦਾ ਹਿਰਦਾ ਤਪ ਜਾਂਦਾ ਹੈ। ਇੱਕ ਬੋਲ ਕਿਸੇ ਦੇ ਹਿਰਦੇ ਨੂੰ ਤਪਾ ਕੇ ਰੱਖ ਦਿੰਦਾ ਹੈ, ਇੱਕ ਬੋਲ ਕਿਸੇ ਨੂੰ ਖੇੜਾ ਵੀ ਦੇ ਸਕਦਾ ਹੈ, ਪ੍ਰਸੰਨਤਾ ਵੀ ਦੇ ਸਕਦਾ ਹੈ। ਇੱਕ ਬੋਲ ਮਨੁੱਖ ਦੀ ਜੜ੍ਹਤਾ ਮੂਰਖਤਾ ਨੂੰ ਵਧਾ ਸਕਦਾ ਹੈ, ਇੱਕ ਬੋਲ ਮਨੁੱਖ ਨੂੰ ਬ੍ਰਹਮ-ਗਿਆਨੀ ਬਣਾ ਸਕਦਾ ਹੈ, ਮਹਾਨ ਬਣਾ ਸਕਦਾ ਹੈ।

ਰਾਮ ਰਾਮ ਜਪ ਕੇ ਹੀ ਬਾਲਮੀਕ ਜੈਸਾ ਮਨੁੱਖ ਪ੍ਰਕਾਸ਼ਮਾਨ ਹੋ ਗਿਆ। ਤੋ ਬੋਲਾਂ ਨਾਲ ਹੀ ਸੰਸਾਰ ਨਾਲ ਸੰਬੰਧ ਜੁੜਦਾ ਹੈ। ਬੋਲ ਕੇ ਹੀ ਨਿਰੰਕਾਰ ਨਾਲ ਸੰਬੰਧ ਜੁੜਦਾ ਹੈ। ਮਨੁੱਖੀ ਦੁਨੀਆਂ ਦੀ ਸਾਰੀ ਮਹਿਮਾ ਬੋਲਾਂ ਤੇ ਖੜੀ ਹੈ, ਜ਼ਬਾਨ ਤੇ ਖੜੀ ਹੈ ਔਰ ਸਾਰਾ ਵਿਕਾਸ ਜ਼ਬਾਨ ਦੇ ਆਸਰੇ ਤੇ ਹੋ ਰਿਹਾ ਹੈ, ਚਾਹੇ ਇਹ ਵਿਕਾਸ ਧਾਰਮਿਕ ਹੈ, ਵਪਾਰਕ ਹੈ, ਸਮਾਜਿਕ ਹੈ। ਕਿਸੇ ਵੀ ਪੱਖ ਦਾ ਵਿਕਾਸ ਅੱਖਰਾਂ ਤੇ ਖੜਾ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਸਹੀ ਕਹਿ ਰਹੇ ਨੇ:-

*ਅਖਰੀ ਨਾਮੁ ਅਖਰੀ ਸਾਲਾਹ॥*
*ਅਖਰੀ ਗਿਆਨੁ ਗੀਤ ਗੁਣ ਗਾਹ॥*
*ਅਖਰੀ ਲਿਖਣੁ ਬੋਲਣੁ ਬਾਣਿ॥*
*ਅਖਰਾ ਸਿਰਿ ਸੰਜੋਗੁ ਵਖਾਣਿ॥*

(ਜਪੁ ਜੀ ਸਾਹਿਬ)

ਐਸੇ ਮਹਾਨ ਅੱਖਰਾਂ ਦੇ ਭੰਡਾਰ, ਗਿਆਨ ਦੇ ਸਾਗਰ, ਗਿਆਨ ਦੇ ਸੂਰਜ, ਗਿਆਨ ਦੇ ਮਹਾਂ ਰਸ ਦਾ ਭੰਡਾਰ, ਮਹਾਂ ਅਨੰਦ ਦੇ ਸੋਮੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦਾ ਰੂਪ ਨੇ। ਇੱਕ-ਇੱਕ ਅੱਖਰ ਵਿਚ ਪਰਮਾਤਮਾ ਹੈ, ਇੱਕ-ਇੱਕ ਪੰਗਤੀ ਵਿਚ ਪ੍ਰਭੂ ਹੈ, ਇੱਕ-ਇੱਕ ਬੋਲ ਵਿਚ ਈਸ਼ਵਰ ਹੈ। ਇਹ ਬੋਲ ਪਹਿਲੇ ਪਾਤਸ਼ਾਹ, ਦੂਜੇ, ਤੀਜੇ, ਚੌਥੇ, ਪੰਜਵੇਂ ਅਤੇ ਨੌਵੇਂ ਪਾਤਸ਼ਾਹ ਤੇ ਭਗਤਾਂ ਦੇ ਬੋਲ ਨੇ, ਭੱਟਾਂ ਦੇ ਬੋਲ ਨੇ, ਦੋ ਕੀਰਤਨੀਆਂ ਦੇ ਵੀ ਬੋਲ ਨੇ, ਜਿਨ੍ਹਾਂ ਦੇ ਅੰਦਰ ਪਰਮਾਤਮਾ ਬੋਲਿਆ, ਸਤਾ ਤੇ ਬਲਵੰਡ। ਇਸ ਤਰ੍ਹਾਂ ਆਪ ਸ਼ਬਦਾਂ ਦੇ ਸਾਗਰ, ਗਿਆਨ ਦੇ ਸਾਗਰ ਨੇ। ਸ਼ਬਦ ਦੇ ਸਾਗਰ, ਅਨੰਦ ਦੇ ਸਾਗਰ ਨੇ। ਸ਼ਬਦ ਦੇ ਸਾਗਰ, ਮਹਾਂ ਰਸ ਦੇ ਸਾਗਰ ਨੇ। ਸੰਬੰਧ ਜੋੜਦਿਆਂ ਹੀ, ਰਸ ਦੇ ਸਾਗਰ ਨਾਲ ਸੰਬੰਧ ਜੁੜ ਜਾਂਦਾ ਹੈ, ਗਿਆਨ ਦੇ ਸਾਗਰ ਨਾਲ ਸੰਬੰਧ ਜੁੜ ਜਾਂਦਾ ਹੈ, ਅਨੰਦ ਦੇ ਸਾਗਰ ਨਾਲ ਸੰਬੰਧ ਜੁੜ ਜਾਂਦਾ ਹੈ, ਸ਼ਕਤੀ ਦੇ ਸਾਗਰ ਨਾਲ ਸੰਬੰਧ ਜੁੜ ਜਾਂਦਾ ਹੈ। ਜਿਸ ਤਰ੍ਹਾਂ ਮਨੁੱਖ ਆਪਣੀ ਬੋਲ-ਚਾਲ ਵਿਚ ਪ੍ਰਗਟ ਹੁੰਦਾ ਹੈ। ਵੇਖ ਕੇ ਕੁਛ ਵੀ ਪਤਾ ਨਹੀਂ ਚਲਦਾ ਕਿ ਇਹ ਮਨੁੱਖ ਕੀ ਹੈ। ਉਸ ਦੀ ਬੋਲ-ਚਾਲ ਤੋਂ ਪਤਾ ਚਲਦਾ ਹੈ। ਇਸ ਤਰ੍ਹਾਂ ਪਰਮਾਤਮਾ ਵੀ ਆਪਣੇ ਸ਼ਬਦਾਂ ਵਿਚ ਪ੍ਰਗਟ ਹੈ ਔਰ ਉਹ ਪ੍ਰਗਟ ਸ਼ਬਦ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਵਿਚ ਦਰਜ ਨੇ। ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜਨਾ ਪਰਮਾਤਮਾ ਨਾਲ ਜੁੜਨਾ ਹੈ। ਪਰਮਾਤਮਾ ਨਾਲ ਜੁੜਨਾ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜਨਾ ਹੈ।

*ਵਾਹਿਗੁਰੂ ਜੀ ਕਾ ਖ਼ਾਲਸਾ॥*
*ਵਾਹਿਗੁਰੂ ਜੀ ਕੀ ਫਤਹਿ॥*

***